੧ਓ ਸਤਿਗੁਰ ਪ੍ਰਸਾਦਿ ॥

# ਗੁਰਬਾਣੀ ਪਾਠ ਪਰੰਪਰਾ

## ਨਿਰਣੈ

ਲੇਖਕ
ਗਿਆਨੀ ਹਰਿਬੰਸ ਸਿੰਘ

ਗੁਰਬਾਣੀ ਸੇਵਾ ਪ੍ਰਕਾਸ਼ਨ
17-ਏ ਡੋਗਰਾ ਸਟਰੀਟ, ਪਟਿਆਲਾ

Sri Satguru Jagjit Singh Ji eLibrary NamdhariElibrary@gmail.com

੧ੳ ਸਤਿਗੁਰ ਪ੍ਰਸਾਦਿ॥

# ਗੁਰਬਾਣੀ ਪਾਠ ਪਰੰਪਰਾ ਨਿਰਣੈ


-ਲੇਖਕ-

***ਗਿਆਨੀ ਹਰਿਬੰਸ ਸਿੰਘ***

**(ਭਾਈ ਸਾਹਿਬ)**

**ਫ਼ੈਲੋ,**

**ਪੰਜਾਬੀ ਯੂਨੀਵਰਸਿਟੀ, ਪਟਿਆਲਾ**



**ਗੁਰਬਾਣੀ ਸੇਵਾ ਪ੍ਰਕਾਸ਼ਨ,**

**੧੭-ਏ, ਡੋਗਰਾਂ ਸਟਰੀਟ, ਪਟਿਆਲਾ**



Sri Satguru Jagjit Singh Ji eLibrary NamdhariElibrary@gmail.com

# GURBANI PATH PARAMPARA

## NIRNEY

**BY**

**Giani Harbans Singh**

ਸਭ ਹੱਕ ਕਰਤਾ ਦੇ ਰਾਖਵੇਂ ਹਨ।

ਪਹਿਲੀ ਵਾਰ-੧੯੯੭

**ਭੇਟਾ** 60/-

***ਮਿਲਣ ਦਾ ਪਤਾ:***

**–ਸਿੰਘ ਬ੍ਰਦਰਜ਼,**

ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

**–ਭਾਈ ਚਤਰ ਸਿੰਘ ਜੀਵਨ ਸਿੰਘ,**

ਬਾਜਾਰ ਮਾਈ ਸੇਵਾਂ, ਅੰਮ੍ਰਿਤਸਰ

**–ਸੁੰਦਰ ਬੁਕ ਡਿਪੂ,**

ਮਾਈ ਹੀਰਾਂ ਗੇਟ, ਜਲੰਧਰ।

***ਪ੍ਰਕਾਸ਼ਕ:***

ਗੁਰਬਾਣੀ ਸੇਵਾ ਪ੍ਰਕਾਸ਼ਨ,

੧੭-ਏ, ਡੋਗਰਾਂ ਸਟਰੀਟ,

ਪਟਿਆਲਾ ਫੋਨ-307897

***ਕੰਪਿਊਟਰ ਕੰਪੋਜ਼ਿੰਗ:***

ਸ੍ਰ. ਸ਼ਰਨਾਗਤ ਸਿੰਘ, ਪਟਿਆਲਾ

***ਛਾਪਕ:*** ਹਮਦਰਦ ਪ੍ਰਿੰਟਿੰਗ ਪ੍ਰੈਸ,
ਮਾਈ ਹੀਰਾਂ ਗੇਟ, ਜਲੰਧਰ।
ਫੋਨ : 281230



Sri Satguru Jagjit Singh Ji eLibrary NamdhariElibrary@gmail.com

www.archive.org/details/namdhari

# ਸਮਰਪਣ

ਗੁਰਬਾਣੀ ਦਾ ਹਿੱਤ ਚਿੱਤ ਨਾਲ
ਪਾਠ ਕਰਨ ਵਾਲੀਆਂ
ਗੁਰੂ ਸਵਾਰੀਆਂ
ਸਮੂਹ ਸੰਗਤਾਂ ਨੂੰ



Sri Satguru Jagjit Singh Ji eLibrary NamdhariElibrary@gmail.com

# ਤਤਕਰਾ


| ਕੀ? | ਕਿਥੇ? |
|---|---|
| ਸਮਰਪਣ | ੩ |
| ਭੂਮਿਕਾ | ੫ |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ | ੧੧ |
| ਪ੍ਰਕਾਸ਼ ਕਰਨ ਬਾਰੇ | ੧੫ |
| ਗੁਰਬਾਣੀ ਪਾਠ ਦਰਸ਼ਨ | ੨੬ |
| ਗੁਰਬਾਣੀ ਪਾਠ ਪਰੰਪਰਾ | ੪੪ |
| ਪਾਠਕਾਂ ਨਾਲ ਵਿਸ਼ੇਸ਼ ਗੱਲਾ | ੪੮ |
| ਪਾਠਾਂ ਦੀ ਪ੍ਰਚਲਤ ਮਰਯਾਦਾ | ੫੪ |
| ਗੁਰਬਾਣੀ ਪਾਠ-ਪ੍ਰਬੋਧ ਦੇ ਸੋਮੇ- ਟਕਸਾਲਾਂ | ੫੯ |
| *ਪਾਠਾਂ ਦੀ ਪਿੱਠ-ਭੂਮੀ* | |
| *(੧) ਸਹਜ ਪਾਠ* | ੭੯ |
| *(੨) ਅਖੰਡ ਪਾਠ* | ੮੪ |
| ਅਖੰਡ ਪਾਠਾਂ ਦੀ ਪ੍ਰਾਰੰਭਤਾ ਕਦੋਂ ਹੋਈ? | ੮੭ |
| ਸੰਪ੍ਰਦਾਇ ਦੀ ਰਚਨਾ | ੯੬ |
| ਰਹਿਤ ਪਾਠੀ ਸਿੰਘਾਂ ਦੀ | ੯੨ |
| ਇਤਿਹਾਸ ਵਿਚੋਂ | ੯੫ |
| ਕੁੰਭ ਨਾਰੀਅਲ ਜੋਤਿ ਤੇ ਲਾਲ ਕਪੜਾ | ੧੦੦ |
| *(੩) ਅਤਿ ਅਖੰਡ ਪਾਠ* | ੧੦੩ |
| ਦੋ ਅਤਿ ਅਖੰਡ ਪਾਠ | ੧੦੪ |
| *(੪) ਸੰਪਟ ਪਾਠ* | ੧੧੮ |
| *(੫) ਸਪਤਾਹਕ ਪਾਠ* | ੧੨੫ |
| *(੬) ਸੂਰਜ ਉਦੇ ਅਸਤ ਅਖੰਡ ਪਾਠ* | ੧੨੫ |
| *(੭) ਪਤਰਾ ਪਾਠ* | ੧੨੬ |
| *(੮) ਪਾਠਾਂ ਦੀਆਂ ਲੜੀਆਂ* | ੧੨੯ |
| ਪਾਠੀ ਤੇ ਸਮਾਜ | ੧੩੧ |
| ਪਾਠਾਂ ਦਾ ਸੰਕਲਪ | ੧੩੪ |
| ਸਿਖ ਸਮਾਜ ਤੇ ਜਗਿਆਸੂ | ੧੩੭ |
| ਗੁਰਬਾਣੀ ਪਾਠ-ਇਕ ਵਿਰਸਾ | ੧੪੧ |
| ਗੁਰਬਾਣੀ ਪਾਠ ਤੇ ਪ੍ਰਯੋਜਨ | ੧੪੩ |
| ਗੁਰਸਿਖ ਮੀਤ ਚਲਹੁ ਗੁਰ ਚਾਲੀ | ੧੪੮ |
| ਪਾਠੀ ਸਿੰਘ ਦੇ ਦਰਸ਼ਨ | ੧੫੧ |
| ਪਾਠ ਕਰਨ ਦੀ ਵਿਧੀ ਅਥਵਾ ਸਿਖਿਆ | ੧੫੬ |
| ਪਾਠ ਤੇ ਪਾਠੀ | ੧੫੮ |
| ਪਾਠੀ ਸਿੰਘ ਦੀ ਪਛਾਣ ਤੇ ਪੜਚੋਲ | ੧੫੯ |
| ਖੰਡਤ ਪਾਠ | ੧੬੧ |
| ਅੰਤਕਾ | ੧੬੫ |






Sri Satguru Jagjit Singh Ji eLibrary NamdhariElibrary@gmail.com

www.archive.org/details/namdhari

# ਭੂਮਿਕਾ

(ਪਾਠ ਪਰਚਾਰ)

ਗੁਰਬਾਣੀ ਦਾ ਪਾਠ ਪਰਚਾਰ ਸਿਖ ਸਮਾਜ ਲਈ ਰੀੜ ਦੀ ਹੱਡੀ ਸਮਾਨ ਹੈ। ਜੋ ਅਜ ਲਖਾਂ ਕਰੋੜਾਂ ਦੀ ਗਿਣਤੀ ਵਿਚ ਕੇਸਾਧਾਰੀ ਜਾਂ ਸਹਜਧਾਰੀ ਸਿੱਖ ਨਜ਼ਰ ਆਉਂਦੇ ਹਨ, ਉਹ ਗੁਰਬਾਣੀ ਦੇ ਪਾਠਾਂ ਦੀ ਬਰਕਤ ਹੈ। ਭਾਵੇਂ ਕੀਰਤਨ ਹੋਵੇ ਭਾਵੇਂ ਕਥਾ ਹੋਵੇ, ਇਹਨਾਂ ਦਾ ਮੂਲ ਸੋਮਾਂ ਤਾਂ ਗੁਰਬਾਣੀ ਦਾ ਪਾਠ ਹੀ ਹੈ। ਇਸ ਵਿਚ ਸੰਦੇਹ ਨਹੀਂ ਕਿ ਪਾਠਾਂ ਦੀ ਨੁਮਾਇਸ਼ ਅਥਵਾ ਵਿਖਾਵੇ ਵਾਲਾ ਪਰਚਾਰ ਕੋਈ ਲਾਹੇਵੰਦਾ ਨਹੀਂ, ਪਰ ਨਾਂਹ ਹੋਣ ਨਾਲੋਂ ਫਿਰ ਵੀ ਚੰਗਾ ਹੈ। ਲੋੜ ਇਹ ਹੈ ਕਿ ਜਿਹੜੀ ਗ੍ਰੰਥੀਆਂ, ਪਾਠੀਆਂ ਜਾਂ ਪਾਠ ਰਖਾਉਣ ਵਾਲਿਆਂ ਵਿੱਚ ਇਖਲਾਕੀ ਗਿਰਾਵਟ ਆਈ ਹੈ, ਉਸ ਨੂੰ ਦੂਰ ਕਰਨ ਹਿੱਤ ਸੁਚਾਰੂ ਸਾਧਨ ਸੋਚ ਕੇ ਉਨ੍ਹਾਂ ਵਿਚ ਪਰਿਵਰਤਨ ਲਿਆਂਦਾ ਜਾਵੇ।

ਸਾਨੂੰ ਅਜਿਹੇ ਲੋਕਾਂ ਵਿਰੁੱਧ ਕੋਈ ਗਿਲਾ ਸ਼ਿਕਵਾ ਕਰਨ ਦੀ ਲੋੜ ਨਹੀਂ ਜਿਨ੍ਹਾਂ ਨੇ ਸਿੱਖੀ ਸਿਧਾਤਾਂ ਨਾਲੋਂ ਸੰਬੰਧ ਤੋੜ ਕੇ ਆਪਣਾ ਵਖਰਾ ਫ਼ਿਰਕਾ ਖੜਾ ਕੀਤਾ ਹੋਇਆ ਹੈ। ਭਾਵੇਂ ਉਹ ਰਾਧਾ ਸੁਆਮੀ ਹਨ ਜਾਂ ਨਿਰੰਕਾਰੀ ਆਦਿ। ਹਾਂ, ਜੇ ਉਹ ਗੁਰਬਾਣੀ ਨੂੰ ਤੋੜ-ਮਰੋੜ ਕੇ ਪੜ੍ਹਨ, ਚੋਰੀ ਕਰਕੇ ਕਚੀ ਬਾਣੀ ਦਾ ਰਲਾ ਪਾ ਕੇ ਆਪਣੀ ਮੋਹਰ ਲਾਉਣ ਤਾਂ ਅਜਿਹੀ ਗੱਲ ਸਾਨੂੰ ਸਹਿਨ ਨਹੀਂ ਕਰਨੀ ਚਾਹੀਦੀ, ਤਕੜੇ ਹੋ ਕੇ ਉਨ੍ਹਾਂ ਦਾ ਮੂੰਹ ਤੋੜ ਜਵਾਬ ਦੇਣਾ ਜਾਹੀਦਾ ਹੈ। ਉਪਰੋਂ ਉਪਰੋਂ ਵਾਵੇਲਾ ਕਰਨਾ ਕੋਈ ਸਿਆਣਪ ਨਹੀਂ ਹੈ। ਠੋਸ ਕਦਮ ਪੁਟਣੋਂ ਪਿੱਛੇ ਨਹੀਂ ਹੱਟਣਾ ਚਾਹੀਦਾ।

ਸਿੱਖ ਧਰਮ ਵਿਚ ਮਿਸ਼ਨਰੀਆਂ ਦੀ ਘਾਟ ਪਰਤੱਖ ਦਿਖਾਈ ਦਿੰਦੀ ਹੈ ਜੋ ਆਪਣੇ ਪਿਉ ਦਾਦੇ ਦੇ ਅਮੁੱਕ ਖਜ਼ਾਨੇ ਨੂੰ ਧਰਮ ਖੇਤਰ ਵਿਚ ਵੰਡਣ ਲਈ ਕਰਮ-ਕਸਾ ਕਰਕੇ ਅੱਗੇ ਨਹੀਂ ਆ ਰਹੇ। ਓਹ ਸਿੱਖ ਵਿਦਵਾਨਾਂ ਵਲੋਂ ਕੀਤੀ ਖੋਜ ਦਾ ਮੁਲਾਂਕਣ ਕਰਨ, ਫਿਰ ਚੋਣਵੀਆਂ ਪੁਸਤਕਾਂ, ਗੁਰਬਾਣੀ ਦੇ ਟੀਕੇ ਲਾਗਤ ਮੁਲ ਤੇ ਸੰਗਤਾਂ ਤੱਕ ਪਹੁੰਚਾਣ ਹਿੱਤ ਇਕ ਟ੍ਰਸਟ ਬਣਾਉਣ, ਜਿਸ ਵਿਚ ਹਰੇਕ ਸਿੱਖ ਮਾਈ-ਭਾਈ ਆਪਣੀ ਨੇਕ ਕਮਾਈ ਦਾ ਕੁਝ ਹਿੱਸਾ ਯੋਗਦਾਨ ਵਜੋਂ ਉਸ ਟ੍ਰਸਟ ਵਿਚ ਪਾਵੇ।



Sri Satguru Jagjit Singh Ji eLibrary NamdhariElibrary@gmail.com

ਅਜਿਹੇ ਕੰਮਾਂ ਦੀ ਪੂਰਤੀ ਲਈ ਵਿਅਕਤੀਗਤਿ ਤੌਰ ਤੇ ਵਿਰਲੇ ਬੰਦੇ ਹੀ ਮੈਦਾਨ ਵਿਚ ਨਿਤਰਦੇ ਹਨ ਜੋ ਗੁਰੂ ਦੇ ਦਸਵੰਧ ਦੀ ਸੁਚੱਜੀ ਵਰਤੋਂ ਕਰਦੇ ਹਨ ਅਥਵਾ ਲੋੜਵੰਦਾਂ ਵਿਚ ਬਿਨਾ ਭੇਟਾ ਤੋਂ ਮੁਫਤ ਗੁਰਬਾਣੀ ਲਿਟਰੇਚਰ ਵੰਡਣ ਦਾ ਉਪਕਾਰ ਕਰਦੇ ਹਨ।

ਸਿੱਖ ਕੌਮ ਵਿਚ ਵੱਡੇ ਵੱਡੇ ਦਾਨੀ ਪੁਰਸ਼ ਹੋਏ ਤੇ ਹੁਣ ਵੀ ਹਨ ਜੋ ਲੱਖਾਂ ਰੁਪਏ ਦਾਨ ਕਰਦੇ ਹਨ ਪਰ ਉਨ੍ਹਾਂ ਦੀ ਰਾਜਨੀਤਕ ਬ੍ਰਿਤੀ ਸਿਆਸੀ ਪਾਰਟੀਆਂ ਦੇ ਮੂੰਹ ਮੁਲ੍ਹਾਜਾ ਰਖਣ ਵਿਚ ਵਧੇਰੇ ਹੁੰਦੀ ਹੈ। ਕਾਣੀ ਵੰਡ ਕਰਕੇ ਉਹ ਨਾ ਦੀਨ ਜੋਗੇ ਨਾ ਦੁਨੀਆ ਜੋਗੇ ਰਹਿੰਦੇ ਹਨ। ਜੇ ਉਹਨਾਂ ਨੂੰ ਦਸਵੰਧ ਦੀ ਯੋਗ ਵਰਤੋਂ ਕਰਨੀ ਆ ਜਾਵੇ ਤਾਂ ਸੰਸਾਰ ਭਰ ਵਿਚ ਗਰੀਬ ਸਿੱਖਾਂ ਦੇ ਬਚਿਆਂ ਦੀ ਸੰਭਾਲ ਸੁਤੇ ਹੀ ਹੋ ਸਕਦੀ ਹੈ। ਜੇ ਪੰਥ ਆਪਣੇ ਵਿਦਵਾਨਾਂ ਨੂੰ ਸੰਭਾਲੇ, ਤਾਂ ਸਿੱਖੀ ਵਿਰਸੇ ਦੀ ਸੰਭਾਲ ਕਿਵੇਂ ਕਰਨੀ ਹੈ, ਵਿਦਵਾਨਾਂ ਨੇ ਲੋੜੀਂਦੀ ਯੋਜਨਾ ਦੀ ਆਪੇ ਹੀ ਵਿਉਂਤਬੰਦ ਕਰ ਲੈਣੀ ਹੈ ਜਿਸ ਦੇ ਫਲਸਰੂਪ ਸਿੱਖ ਧਰਮ ਦੀ ਸੰਸਾਰ ਭਰ ਵਿਚ ਜੈ ਜੈਕਾਰ ਹੋ ਸਕਦੀ ਹੈ।

ਸਿੱਖੀ ਪਰਚਾਰ ਦਾ ਸਟੇਜਾਂ ਤੇ ਵਾਵੇਲਾ ਕਰਨ ਵਾਲੇ ਅਖਾਉਤੀ ਧਾਰਮਿਕ ਆਗੂ ਅਮਲੀ ਤੌਰ ਤੇ ਕੁਝ ਨਹੀਂ ਕਰਦੇ। ਓਹ ਕੇਵਲ ਨਗਰ ਕੀਰਤਨ, ਪਰਭਾਤ ਫੇਰੀਆਂ ਸਮੇਂ ਲੰਗਰ, ਛਬੀਲਾਂ, ਚਾਹਵਾਂ, ਬਿਸਕੁਟ ਤੇ ਹੋਰ ਪਦਾਰਥ ਵੰਡ ਕੇ ਬਹੁਤ ਵੱਡੀ ਮੱਲ ਮਾਰਨੀ ਸਮਝਦੇ ਹਨ ਪਰ ਇਸ ਕਿਰਿਆ ਚੋਂ ਕੇਵਲ ਮੌਕੇ ਦੀ ਵਾਹ ਵਾਹ ਖੱਟਣ ਤੋਂ ਸਿਵਾਏ ਹੋਰ ਕੋਈ ਵੀ ਧਾਰਮਿਕ ਉਨਤੀ ਵਾਲਾ ਪਖ ਪੂਰਾ ਨਹੀਂ ਹੁੰਦਾ। ਜੇ ਗੁਰਬਾਣੀ ਸਿਖਿਆ ਕੇਂਦਰ ਦੀ ਸਿਰਜਨਾ ਕਰਕੇ ਚੰਗੇ ਪਾਠੀ, ਗ੍ਰੰਥੀ, ਰਾਗੀ, ਪਰਚਾਰਕ ਪੈਦਾ ਕੀਤੇ ਜਾਣ ਤਾਂ ਅਜਿਹਾ ਨਰੋਆ ਜਤਨ ਧਾਰਮਿਕ ਰੁਚੀਆਂ ਵਾਲੇ ਜਗਿਆਸੂਆਂ ਨੂੰ ਹੋਰ ਉਤਸ਼ਾਹਤ ਕਰਨ ਵਿਚ ਸਹਾਈ ਹੋ ਸਕਦਾ ਹੈ।

ਵਰਤਮਾਨ ਵਿਦਿਅਕ ਯੁਗ ਵਿਚ ਅਜਿਹੀਆਂ ਧਾਰਮਿਕ ਪੁਸਤਕਾਂ ਦੀ ਲੋੜ ਹੈ, ਜਿਨ੍ਹਾਂ ਵਿਚ ਪਾਠ-ਸਿਖਿਆ ਲਈ ਸਰਲ ਗਿਆਨ ਅੰਕਿਤ ਹੋਵੇ।

ਸਿੰਘ ਸਭਾ ਸ਼ਤਾਬਦੀ ਵਲੋਂ ਜੋ ਪਾਠ-ਬੋਧ ਸਮਾਗਮ ਹੋਏ ਸਨ, ਉਨ੍ਹਾਂ ਨਾਲ ਗ੍ਰੰਥੀਆਂ ਵਿਚ ਬੜੀ ਜਾਗ੍ਰਤੀ ਆਈ ਸੀ। ਜੇ ਓਹ ਲਹਿਰ ਨਿਰੰਤਰ ਜਾਰੀ ਰਹਿੰਦੀ ਤਾਂ ਪਾਠ-ਪਰਚਾਰ ਵਿਚ ਭਾਰੀ ਸੁਧਾਰ ਆਉਣਾ ਸੁਭਾਵਿਕ ਸੀ ਪਰ ਸਮੇਂ ਦੀ ਕਰਵੱਟ ਨਾਲ ਓਹ ਲਹਿਰ ਛੇਤੀ ਹੀ ਠੱਪ ਹੋ ਕੇ ਰਹਿ ਗਈ।



Sri Satguru Jagjit Singh Ji eLibrary NamdhariElibrary@gmail.com

ਗੁਰਮਤਿ ਪਰਚਾਰ ਵਿਚ ਪਰਿਵਰਤਨ ਲਿਆਉਣ ਹਿਤ ਸਾਨੂੰ ਹੇਠ ਲਿਖੀਆਂ ਸੋਧਾਂ ਅਪਨਾਉਣ ਦੀ ਲੋੜ ਹੈ:—

੧. ਹਰੇਕ ਸਿੱਖ ਮਾਈ ਭਾਈ ਦੇ ਹਿਰਦੇ ਵਿਚ ਇਹ ਚਾਹਨਾ ਹੋਵੇ ਕਿ ਉਸ ਨੇ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਦਰਸ਼ਨ ਜ਼ਰੂਰ ਕਰਨੇ ਹਨ। ਨਿਤ ਹੁਕਮਨਾਮਾ ਸੁਣਨਾ ਹੈ ਅਤੇ ਉਸ ਅਨੁਸਾਰ ਆਪਣਾ ਜੀਵਨ ਢਾਲਣਾ ਹੈ।

੨. ਹਰੇਕ ਸਿਖ ਨਿੱਜੀ ਤੌਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਜਾਂ ਸ਼ਬਦਾਰਥ ਪੋਥੀਆਂ ਤੋਂ ਸਹਿਜ ਪਾਠ ਜਾਰੀ ਰਖੇ। ਭੋਗ ਪਾਉਣ ਦੀ ਕੋਈ ਪਾਬੰਦੀ ਨਹੀਂ। ਭਾਵੇਂ ਉਹ ਪਾਠ ਦਾ ਇਕ ਪੰਨਾ ਹੀ ਰੋਜ਼ ਪੜ੍ਹਨ ਦਾ ਨੇਮੀ ਬਣ ਜਾਵੇ। ਹਰੇਕ ਗੁਰਸਿੱਖ ਦਾ ਨਿਸ਼ਾਨਾ ਸ਼ੁੱਧ ਪਾਠ ਸਿਖਣ ਤੇ ਕਰਨ ਦਾ ਹੋਵੇ ਕਿਉਂਕਿ ਗੁਰਬਾਣੀ ਦੇ ਅਰਥਾਂ ਦੀ ਸੋਝੀ ਨਾਲ ਹੀ ਮਨੁੱਖੀ ਮਨ ਬਾਣੀ ਵਿਚ ਵਧੇਰੇ ਜੁੜਦਾ ਹੈ।

੩. ਇਹ ਗੱਲ ਮਨ ਵਿਚ ਪੱਕੀ ਧਾਰਨ ਕਰ ਲੈਣੀ ਚਾਹੀਦੀ ਹੈ ਕਿ ਨਿਰਾ ਪਾਠ ਹੀ ਸਭ ਕੁਝ ਨਹੀਂ। ਜੇ ਗੁਰਬਾਣੀ ਵਿਚ ਦਿੱਤੇ ਉਪਦੇਸ਼ਾਂ ਨੂੰ ਜੀਵਨ ਵਿਚ ਨਾ ਵਸਾਇਆ ਜਾਵੇ ਤਾਂ ਇਹ ਵੀ ਇਕ ਫੋਕਟ ਕਰਮ ਕਾਂਡ ਹੀ ਬਣ ਜਾਂਦਾ ਹੈ ਜਿਵੇਂ ਕਿ ਭਾ.ਸ. ਗੁਰਦਾਸ ਜੀ ਦੇ ਹੇਠ ਲਿਖੇ ਕਬਤਿ ਨੰਬਰ ੪੩੭ ਤੋਂ ਪ੍ਰਗਟ ਹੈ:—

**ਖਾਂਡ ਖਾਂਡ ਕਹੈ, ਜਿਹਬਾ ਨ ਸ੍ਵਾਦ ਮੀਠੋ ਆਵੈ ॥**
**ਅਗਨਿ ਅਗਨਿ ਕਹੈ, ਸੀਤ ਨ ਬਿਨਾਸ ਹੈ ॥**
**ਬੈਦ ਬੈਦ ਕਹੈ, ਰੋਗ ਮਿਟਤ ਨ ਕਾਹੂੰ ਕੋ,**
**ਦ੍ਰੱਬ ਦ੍ਰੱਬ ਕਹੈ, ਕੋਊ ਦ੍ਰਬਹਿ ਨ ਬਿਲਾਸ ਹੈ ॥**
**ਚੰਦਨ ਚੰਦਨ ਕਹੈ, ਪ੍ਰਗਟੈ ਨ ਸੁਬਾਸ ਬਾਸ**
**ਤੈਸੇ ਚੰਦ ਚੰਦ ਕਹੈ, ਉਜਿਆਰੋ ਨ ਪ੍ਰਕਾਸ ਹੈ,**
**ਤੈਸੇ ਗਯਾਨ ਗੋਸਟਿ ਕਹਿਤ ਨ ਰਹਤ ਪਾਵੈ,**
**ਕਰਨੀ ਪ੍ਰਧਾਨ, ਭਾਨ ਉਦਤਿ ਅਕਾਸ਼ ਹੈ॥**

ਹਰ ਪ੍ਰਾਣੀ ਨੂੰ ਇਸੇ ਵੀਚਾਰ ਤੇ ਅਮਲ ਕਰਨ ਦਾ ਪ੍ਰਣ ਕਰਨਾ ਚਾਹੀਦਾ ਹੈ। ਕਿਉਂਕਿ ਅਜੋਕੇ ਪਾਠ ਰਸਮੀ ਜਹੇ ਬਣ ਕੇ ਰਹਿ ਗਏ ਹਨ।

ਭਾ.ਸ. ਵੀਰ ਸਿੰਘ ਜੀ ਦੇ ਅਣ ਛੱਪੇ ਪਤਰ ਨੰਬਰ ੬ ਮਿਤੀ ੨੩-੨-੧੯੧੨ ਤੋਂ ਪਾਠ ਕਰਨ ਅਥਵਾ ਜੀਵਨ ਹੁਲਾਸ ਹਿੱਤ ਬੜੀ ਸੁੰਦਰ ਪ੍ਰੇਰਨਾ ਮਿਲਦੀ ਹੈ:—



Sri Satguru Jagjit Singh Ji eLibrary NamdhariElibrary@gmail.com

"ਤੁਸੀਂ ਨੀਂਦ ਲਈ ਸਰੀਰ ਨੂੰ ਬਹੁਤ ਦੁਖ ਨਾ ਦਿਆ ਕਰੋ। ਸਾਢੇ ਛੇ ਘੰਟੇ ਨੀਂਦ ਤੁਸਾਂ ਲਈ ਥੋੜੀ ਹੈ- ਮੇਰੀ ਜਾਚੇ ਸਾਢੇ ਸਤ ਘੰਟੇ ਚਾਹੀਦੀ ਹੈ। ਸਵੇਰੇ ਉਠਦੇ ਪਾਠ ਕਰਦਿਆਂ ਨੀਂਦ ਆ ਜਾਵੇ ਤਾਂ ਸਰੀਰ ਨੂੰ ਦੁਖ ਨਾ ਦਿਆ ਕਰੋ। ਦਸ ਕੁ ਮਿੰਟ ਸੌਂ ਲਿਆ ਕਰੋ। ਇਹ ਨੀਂਦ ਬੜੀ ਸੁਖਦਾਈ ਹੋਇਆ ਕਰੇਗੀ। ਫੇਰ ਪਾਠ ਕੀਤਾ, ਬਾਣੀ-ਜਪੁ ਸਾਹਿਬ, ਨਿਤਨੇਮ ਸਵੇਰੇ ਨੂੰ, ਹੋ ਸਕੇ ਤਾਂ ਸੁਖਮਨੀ, ਜੇ ਨਾਹ ਹੋ ਸਕੇ ਤਾਂ ਜਪੁ ਸਾਹਿਬ ਦੇ ਸਤ ਪਾਠ, ਦੂਸਰੇ ਸਵੇਰੇ ਦੋ ਪਾਠ ਤੇ ਮਗਰੋਂ ਅਰਦਾਸ ਸੋਧਿਆ ਕਰੋ ਕਿ ਸਤਿਗੁਰੂ ਨਾਮ ਦਾਨ ਤੇ ਦੇਹ ਅਰੋਗ ਨਾਲੋ ਨਾਲ ਦਾਨ ਕਰੋ। ਪਾਠ ਕਰਦਿਆਂ ਖਿਆਲ ਕਰਿਆ ਕਰੋ ਜੇ ਸਤਿਗੁਰੂ ਜੀ ਅੰਦਰ ਆ ਰਹੇ ਹਨ। ਉਨ੍ਹਾਂ ਦੀ ਬਿਜਲੀ ਵਰਗੀ ਬਖਸ਼-ਰੌ ਸਰੀਰ ਦੇ ਰੋਮ ਰੋਮ ਵਿਚ ਫਰਕ ਰਹੀ ਹੈ। ਜ਼ਿੰਦਗੀ ਤਾਜ਼ਗੀ ਹੁਲਾਸ ਨਰੋਆਪਨ ਮੇਰੇ ਕਿਣਕੇ ਕਿਣਕੇ ਤੇ ਰੱਗ ਰੱਗ ਵਿੱਚ ਭਰ ਰਹੀ ਹੈ। ਇਸ ਤਰ੍ਹਾਂ ਸ਼ਰੀਰ ਤੇ ਮਨ ਦੋਵੇਂ ਅਰੋਗ ਰਹਿਣਗੇ। ਇਹ ਸਰੀਰ ਅਮੋਲਕ ਹੈ। ਦੇਵਤੇ ਇਸ ਨੂੰ ਤਰਸਦੇ ਹੈਨ। ਇਹ ਹਰੀ ਭਜਨ ਲਈ ਮਿਲਦਾ ਹੈ ਤੇ ਹੁਕਮ ਹੈ ਕਿ ਉਸ ਸਾਈਂ ਨੂੰ ਸਿਮਰੀਏ ਤੇ ਦੇਹੀ ਦੀ ਪਾਲਨਾ ਕਰੀਏ। ਤੌਖਲਾ ਤੇ ਵਹਿਮ ਨਹੀਂ ਕਰਨਾ। ਹੌਸਲਾ ਤੇ ਭਰੋਸਾ ਰਖੋ ਤੇ ਧੁੱਪ ਹਵਾ ਚਾਨਣੇ ਨੂੰ ਹੁਕਮ ਦਿਓ ਕਿ ਤੁਹਾਡੇ ਸ਼ਰੀਰ ਵਿਚ ਸੁੱਖ ਦਾ ਹਿੱਸਾ ਦੇਵੇ। ਅਰਥਾਤ "ਇਸ ਧਰਤੀ ਮਹਿ ਤੇਰੀ ਸਿਕਦਾਰੀ" ਦਾ ਅਮਲ ਵਰਤੋ। ਆਪਣੇ ਸਰੀਰ ਦੇ ਅਵਾਵਾਂ ਤੇ ਹੁਕਮ ਕਰੋ, ਕੁਦਰਤ ਤੇ ਹੁਕਮ ਕਰੋ ਅਰ ਸਾਈਂ ਨਾਲ ਨਿਮਰਤਾ ਤੇ ਪਿਆਰ ਦੇ ਆਸਰੇ ਉਚੇ ਰਹੋ। ਹੰਕਾਰ ਨਹੀਂ, ਪਰ ਅੰਤਰ-ਆਤਮੇ ਚੜ੍ਹਦੀ ਕਲਾ ਵਿਚ ਰਹੋ।"

ਇਸੇ ਤਰ੍ਹਾਂ ਆਪ ਪੱਤਰ ਨੰਬਰ ੧੧ ਮਿਤੀ ੨੨-੮-੧੯੧੨ ਵਿਚ ਨਿਤਨੇਮ ਬਾਣੀਆਂ ਦਾ ਪਾਠ ਕਰਨ ਵਾਲਿਆਂ ਨੂੰ ਹਜ਼ੂਰੀ ਵਿਚ ਪਰਵੇਸ਼ ਕਰਨ ਦੀ ਜਾਚ ਸਿਖਾਉਂਦੇ ਹਨ:—

"ਵਾਹਿਗੁਰੂ ਨੂੰ ਹਾਜ਼ਰਾ ਹਜ਼ੂਰ ਜਾਣੀਏ। ਟੁਰਦੇ ਫਿਰਦੇ ਖਿਆਲ ਰਖੀਏ ਕਿ ਉਹ ਅਸਾਂ ਦੇ ਨਾਲ ਹੈ। ਨਿਤਨੇਮ ਦੀ ਬਾਣੀ ਪੜ੍ਹੀਏ। ਪਾਠ ਐਉਂ ਕਰੀਏ ਕਿ ਗੁਰੂ ਸੁਣਦਾ ਹੈ ਤੇ ਅਸੀਂ ਸੁਣਾ ਰਹੇ ਹਾਂ। ਵਿਹਲਾ ਵਕਤ ਸੰਕਲਪਾਂ ਵਿਕਲਪਾਂ ਵਿਚ ਨਾ ਰੋਹੜੀਏ। ਸਾਈਂ ਨੂੰ ਐਉਂ ਕਰਕੇ ਸਿਮਰਦੇ ਰਹੀਏ, ਹੇ ਗੁਰੂ ਨਾਨਕ! ਧੰਨਯ ਹੈਂ ਯਾ ਹੇ ਵਾਹਿਗੁਰੂ ਜੀ! ਅਸੀਂ ਤੇਰੇ ਹਾਂ, ਯਾ ਜਪੁ ਸਾਹਿਬ ਦੀ ਪਹਿਲੀ ਪਉੜੀ ਪੜ੍ਹਦੇ ਰਹੀਏ।



Sri Satguru Jagjit Singh Ji eLibrary NamdhariElibrary@gmail.com

ਜਿਨਾਂ ਬਣ ਪਵੇ ਵਿਹਲਾ ਸਮਾਂ ਨਾ ਜਾਵੇ ਅਤੇ ਵਾਹਿਗੁਰੂ ਨੂੰ ਹਾਜ਼ਰ ਜਾਣੀਏ। ਹਜੂਰੀ ਵਿਚ ਵਸੀਏ। ਇਸ ਪਰ ਲੱਗ ਪਈਏ। ਤਦ ਟੂਰ ਪਿਆਂ ਗੁਰੂ ਮਿਹਰ ਕਰਦਾ ਹੈ ਅਰ ਓਹ ਮਿਹਰ ਪਾਲਦੀ ਹੈ। ਧੰਨ ਗੁਰੂ ਨਾਨਕ ਦੇਵ!''

ਗੁਰਬਾਣੀ ਦਾ ਪ੍ਰੇਮ ਨਾਲ ਪਾਠ ਕੀਤਿਆਂ ਗੁਰੂ ਮਿਹਰ ਦਾ ਮੀਂਹ ਵਸਦਾ ਰਹਿੰਦਾ ਹੈ। ਆਤਮਿਕ ਸੰਦੇਸ਼ੇ ਮਿਲਦੇ ਰਹਿੰਦੇ ਹਨ, ਸੁਰਤਿ ਨਾਮ ਦੀ ਪ੍ਰੀਤ ਨਾਲ ਪ੍ਰੋਤੀ ਜਾਂਦੀ ਹੈ। ਗੁਰਬਾਣੀ ਦੇ ਚਿੰਤਨ ਨਾਲ ਮਨ ਨੂੰ ਸਦਾ ਹੀ ਨਾਮ-ਸਿਮਰਨ ਦੀ ਪ੍ਰੇਰਨਾ ਮਿਲਦੀ ਰਹਿੰਦੀ ਹੈ:-

**ਹਰਿ ਹਰਿ ਨਾਮ ਜਪਹੁ ਮਨ ਮੇਰੇ,**
**ਜਿਤੁ ਸਦਾ ਸੁਖੁ ਹੋਵੈ ਦਿਨੁ ਰਾਤੀ॥**
**ਹਰਿ ਹਰਿ ਨਾਮ ਜਪਹੁ ਮਨ ਮੇਰੇ,**
**ਜਿਤੁ ਸਿਮਰਤ ਸਭਿ ਕਿਲਵਿਖ ਪਾਪ ਲਹਾਤੀ॥**
**ਹਰਿ ਹਰਿ ਨਾਮ ਜਪਹੁ ਮਨ ਮੇਰੇ,**
**ਜਿਤੁ ਦਾਲਦੁ ਦੂਖ ਭੁਖ ਸਭ ਲਹਿ ਜਾਤੀ ॥**
**ਹਰਿ ਹਰਿ ਨਾਮ ਜਪਹੁ ਮਨ ਮੇਰੇ,**
**ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥**
**ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ,**
**ਹਰਿ ਤਿਤੁ ਮੁਖਿ ਨਾਮੁ ਜਪਾਤੀ ॥** [ਪੰਨਾ ੯੮

ਅਸੀਂ ਅਜੇ ਤੱਕ ਨਾ ਆਪ ਸਮਝ ਸਕੇ ਹਾਂ ਤੇ ਨਾ ਹੀ ਸੰਸਾਰ ਵਿਚ ਇਸ ਸਚਾਈ ਦਾ ਹੋਕਾ ਦੇ ਸਕੇ ਹਾਂ ਕਿ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇਵਲ ਸਿਖਾਂ ਦੇ ਗੁਰੂ ਨਹੀਂ, ਸਾਰੇ ਜਗਤ ਦੇ ਗੁਰੂ ਹਨ ਕਿਉਂਕਿ ਧੁਰੋਂ ਆਈ ਬਾਣੀ ਵਿਚ ਰਬੀ-ਫੁਰਮਾਨ ਦਰਜ ਹੈ:-

**ਖਤ੍ਰੀ ਬ੍ਰਾਹਮਣ ਸੂਦ ਵੈਸ,**
**ਉਪਦੇਸੁ ਚਹੁ ਵਰਨਾ ਕਉ ਸਾਝਾ॥** [ਪੰਨਾ ੭੪੭

ਗੁਰਬਾਣੀ ਦਾ ਨਿਰਮਲ ਗਿਆਨ ਮਾਨਵੀ ਸਮਾਜ ਨੂੰ ਜੀਵਨ ਦੇ ਹਰ ਪਖੋਂ ਲੋੜੀਂਦੀ ਅਗਵਾਈ ਅਤੇ ਪ੍ਰਕਾਸ਼ ਦੇਣ ਨੂੰ ਸਮਰਥ ਹੈ। ਗੁਰਬਾਣੀ ਦੇ ਤੱਤਵ ਤੇ ਮਹੱਤਵ ਨੂੰ ਸਮਝਣ ਲਈ ਅਤਿਅੰਤ ਜਰੂਰੀ ਹੈ ਕਿ ਪਹਿਲਾਂ ਸਿਖਿਆਰਥੀ ਜਾਣ ਕੇ




Sri Satguru Jagjit Singh Ji eLibrary NamdhariElibrary@gmail.com

www.archive.org/details/namdhari

ਸਰਲ, ਸਪਸ਼ਟ ਤੇ ਸ਼ੁੱਧ ਰੂਪ ਵਿਚ ਪਾਠ ਕਰਨ ਦੀ ਜਾਚ ਸਿਖੀ ਜਾਵੇ, ਫਿਰ ਅਰਥ-ਵੀਚਾਰ ਦਾ ਗਿਆਨ ਬੁਝਿਆ ਜਾਵੇ। ਇਸ ਤਰ੍ਹਾਂ ਮਨ-ਮਰਜ਼ੀ ਦਾ ਪਾਠ, ਅਰਥਾਂ ਦੇ ਅਨਰਥ ਕਰਨ ਵਾਲੀ ਰੁੱਚੀ ਨੂੰ ਠੱਲ ਪਏਗੀ। ੯੫% ਸਿਖਾਂ ਨੂੰ ਪਾਠ ਕਰਨ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਦਰਸ਼ਨ ਕਰਨ ਲਈ ਅਰਦਾਸਿ ਅਤੇ ਸਿਖ ਰਹਤ ਮਰਯਾਦਾ ਅਨੁਸਾਰ ਹੁਕਮਨਾਮਾ (ਭਾਵ ਵਾਕ) ਲੈਣ ਦੀ ਸੋਝੀ ਨਹੀਂ ਹੁੰਦੀ। ਪਾਠ ਕਰਨ ਸਮੇਂ ਗੁਰਮਤਿ ਦੀਆਂ ਕਿਹੜੀਆਂ ਵਿਸ਼ੇਸ਼ ਸੇਧਾਂ ਵੱਲ ਧਿਆਨ ਦੇਣਾ ਚਾਹੀਦਾ ਹੈ, ਉਸ ਤੋਂ ਵੀ ਪ੍ਰੇਮੀ ਪਾਠਕਾਂ ਦੀ ਬਹੁ-ਗਿਣਤੀ ਜਾਣੂੰ ਨਹੀਂ ਹੁੰਦੀ। ਇਸ ਲਈ ਇਸ ਪੁਸਤਕ ਵਿਚ ਇਹਨਾਂ ਦੋਹਾਂ ਵਿਸ਼ਿਆਂ ਤੇ ਲੋੜੀਂਦੀਆਂ ਸੂਚਨਾਵਾਂ ਨੂੰ ਪ੍ਰਥਮ ਅਸਥਾਨ ਦਿੱਤਾ ਹੈ। ਆਓ, ਗੁਰੂ ਪਾਤਿਸ਼ਾਹ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣਨ ਲਈ ਗੁਰਮਤਿ ਦੇ ਧਾਰਨੀ ਬਣੀਏ:—

**ਗੁਰਸਿਖ ਮੀਤ, ਚਲਹੁ ਗੁਰ ਚਾਲੀ ॥**
**ਜੋ ਗੁਰੁ ਕਹੈ ਸੋਈ ਭਲ ਮਾਨਹੁ,**
**ਹਰਿ ਹਰਿ ਕਥਾ ਨਿਰਾਲੀ ॥** [ਪੰਨਾ ੬੬੭

ਆਸ ਕਰਦਾ ਹਾਂ ਕਿ ਗੁਰੂ ਸਵਾਰੀਆਂ ਸੰਗਤਾਂ "ਗੁਰਬਾਣੀ ਪਾਠ ਪਰੰਪਰਾ ਨਿਰਣੈ" ਪੁਸਤਕ ਤੋਂ ਪੂਰਾ ਪੂਰਾ ਲਾਭ ਉਠਾਉਣਗੀਆਂ ਅਤੇ ਵਿਸ਼ੇਸ਼ ਤੌਰ ਤੇ ਗੁਰਦੁਆਰਾ ਕਮੇਟੀਆਂ ਪਾਠਾਂ ਬਾਰੇ ਲੋੜੀਂਦੀ ਜਾਣਕਾਰੀ ਪ੍ਰਾਪਤ ਕਰਕੇ ਸ਼ੁੱਧ-ਪਾਠ ਕਰਨ ਲਈ ਪਾਠੀਆਂ ਨੂੰ ਨਰੋਈਆਂ ਸੇਧਾਂ ਪਰਦਾਨ ਕਰਨ ਹਿਤ ਆਪਣਾ ਯੋਗਦਾਨ ਪਾਉਣਗੀਆਂ। ਗੁਰੂ ਚਰਨਾਂ ਵਿਚ ਜੋਦੜੀ ਹੈ:—

**ਹਮ ਜਾਨਿਆ ਕਛੂ ਨ ਜਾਨਹ ਆਗੈ,**
**ਜਿਉ ਹਰਿ ਰਾਖੈ ਤਿਉ ਠਾਢੇ ॥**
**ਹਮ ਭੂਲ ਚੂਕ ਗੁਰ ਕਿਰਪਾ ਧਾਰਹੁ,**
**ਜਨ ਨਾਨਕ ਕੁਤਰੇ ਕਾਢੇ ॥** [ਪੰਨਾ ੧੭੧

ਗੁਰੂ ਪੰਥ ਦਾ ਦਾਸਰਾ
***ਹਰਿਬੰਸ ਸਿੰਘ***
(ਭਾਈ ਸਾਹਿਬ)

੨੬ ਜਨਵਰੀ ੧੯੯੭
*ਗੁਰਮਤਿ ਨਿਰਣੈ ਭਵਨ,*
*੧੭-ਏ, ਡੋਗਰਾਂ ਸਟਰੀਟ, ਪਟਿਆਲਾ।*



Sri Satguru Jagjit Singh Ji eLibrary NamdhariElibrary@gmail.com

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼

(ਗੁਰਮਤਿ ਮਰਯਾਦਾ)

## ਪ੍ਰਕਾਸ਼ ਅਸਥਾਨ

'ਸਬਦ ਗੁਰੁ ਪੀਰਾ' ਦਾ ਨਿਵਾਸ ਹਰੇਕ ਗੁਰਸਿਖ ਦੇ ਹਿਰਦੇ ਵਿਚ ਹੋਣਾ, ਆਤਮ-ਪ੍ਰਕਾਸ਼ ਦਾ ਪ੍ਰਤੀਕ ਹੈ, ਪਰ ਜਿਥੇ ਗੁਰੂ-ਦਰਬਾਰ ਸਜਿਆ ਹੋਵੇ, ਉਥੇ ਗੁਰੂ ਘਰ ਦੀ ਪਰੰਪਰਾ ਜੋ ਸੀਨਾ-ਬ-ਸੀਨਾ ਹੁਣ ਤੱਕ ਚਲੀ ਆ ਰਹੀ ਹੈ, ਨੂੰ ਸੰਭਾਲਣਾ, ਸਤਿਕਾਰਨਾ ਅਤੇ ਪ੍ਰਚਾਰਨਾ ਹਰੇਕ ਗੁਰਸਿਖ ਦਾ ਫਰਜ਼ ਬਣਦਾ ਹੈ। ਗੁਰੂ ਕੇ ਸਿਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੁਨੀਆਂ ਦੇ ਧਰਮ-ਗ੍ਰੰਥਾਂ ਵਾਂਗ ਕੇਵਲ ਇਕ ਧਾਰਮਿਕ ਪੁਸਤਕ ਨਹੀਂ ਸਮਝਦੇ, ਸਗੋਂ 'ਪ੍ਰਗਟ ਗੁਰਾਂ ਕੀ ਦੇਹ' ਦੇ ਪ੍ਰਤੱਖ ਦਰਸ਼ਨ ਕਰਕੇ ਨਿਹਾਲ ਹੁੰਦੇ ਹਨ। ਗੁਰਬਾਣੀ ਵਿਚ ਅਜਿਹੇ ਗੁਰ-ਅਸਥਾਨ ਦੀ ਵਡਿਆਈ ਅਤੇ ਇਸ ਨਾਲ ਗੁਰਸਿਖਾਂ ਦੀ ਪ੍ਰੀਤੀ ਨੂੰ ਇਉਂ ਦਰਸਾਇਆ ਗਿਆ ਹੈ:-

(ੳ) ੧) **ਜਿਥੈ ਜਾਇ ਬਹੈ ਮੇਰਾ ਸਤਿਗੁਰੂ,**
**ਸੋ ਥਾਨੁ ਸੁਹਾਵਾ ਰਾਮ ਰਾਜੇ ॥**
**ਗੁਰਸਿਖੀਂ ਸੋ ਥਾਨੁ ਭਾਲਿਆ,**
**ਲੈ ਧੂਰਿ ਮੁਖਿ ਲਾਵਾ ॥** [ਪੰਨਾ ੪੫੦

੨) **ਸਾ ਧਰਤੀ ਭਈ ਹਰੀਆਵਲੀ,**
**ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥**
**ਸੇ ਜੰਤ ਭਏ ਹਰੀਆਵਲੇ,**
**ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥** [ਪੰਨਾ ੩੧੦

੩) **ਊਚੇ ਤੇ ਊਚਾ ਦਰਬਾਰਾ ॥**
**ਕਹਣੁ ਨ ਜਾਈ ਅੰਤੁ ਨ ਪਾਰਾ ॥**



Sri Satguru Jagjit Singh Ji eLibrary NamdhariElibrary@gmail.com

ਗਹਿਰ ਗੰਭੀਰ ਅਥਾਹ ਸੁਆਮੀ,

ਅਤੁਲੁ ਨ ਜਾਈ ਕਿਆ ਮਿਨਾਂ ॥ [ਪੰਨਾ ੧੦੨੯

ਇਨ੍ਹਾਂ ਪਵਿਤਰ ਵਾਕਾਂ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਲਈ ਸਰਬੋਤਮ ਅਤੇ ਸੁੰਦਰ ਤੋਂ ਸੁੰਦਰ ਅਸਥਾਨ ਹੋਣਾ ਚਾਹੀਦਾ ਹੈ।

(ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਗੁਰਦੁਆਰਿਆਂ ਤੋਂ ਇਲਾਵਾ ਘਰਾਂ ਅਤੇ ਬਾਹਰ ਖੁਲ੍ਹੇ ਪੰਡਾਲਾਂ ਵਿਚ ਵੀ, ਜਿਥੇ ਗੁਰਮਤਿ ਸਮਾਗਮ (ਦੀਵਾਨ) ਹੋਣ, ਕਰਨਾ ਜਰੂਰੀ ਹੈ। ਗੁਰੂ ਸਤਿਕਾਰ ਨੂੰ ਮੁਖ ਰਖਦੇ ਹੋਏ ਇਸ ਗੱਲ ਦਾ ਵਿਸ਼ੇਸ਼ ਧਿਆਨ ਰਖਣਾ ਚਾਹੀਦਾ ਹੈ ਕਿ ਉਹ ਅਸਥਾਨ ਗੁਰੂ ਬਾਬਾ ਜੀ ਦੀ ਸ਼ਾਨ ਦੇ ਸ਼ਾਇਆ ਹੋਵੇ। ਅਜਿਹੇ ਅਸਥਾਨਾਂ ਤੇ ਗੁਲਾਬ, ਕਿਉੜਾ ਆਦਿ ਸੁਗੰਧੀਆਂ ਦਾ ਛਿੜਕਾਉ ਕੀਤਾ ਜਾਏ ਤਾਂ ਹੋਰ ਵੀ ਚੰਗਾ ਹੈ। ਬਜਾਰਾਂ ਵਿਚ, ਗੰਦੇ ਪਲਾਟਾਂ ਵਿਚ, ਤੰਗ ਤੇ ਭੀੜੀਆਂ ਥਾਵਾਂ ਤੇ ਪ੍ਰਕਾਸ਼ ਕਰਨਾ ਸਖਤ ਬੇਅਦਬੀ ਹੈ।

(ੲ) 'ਘਰਿ ਘਰਿ ਅੰਦਰ ਧਰਮਸ਼ਾਲ, ਹੋਵੈ ਕੀਰਤਨੁ ਸਦਾ ਵਿਸੋਆ' ਅਨੁਸਾਰ ਘਰਾਂ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਣਾ ਚੰਗਾ ਹੈ; ਪਰ ਇਸ ਸੰਬੰਧੀ ਜਦੋਂ ਆਲੇ ਦੁਆਲੇ ਨਜ਼ਰ ਮਾਰੀਏ ਤਾਂ ਦੇਖੀਦਾ ਹੈ ਕਿ ਘਰਾਂ ਵਿਚ ਗੁਰੂ ਬਾਬਾ ਜੀ ਵਾਸਤੇ ਚੁਣੀ ਗਈ ਥਾਂ ਆਮ ਕਰਕੇ ਛੋਟੀ ਤੋਂ ਛੋਟੀ ਹੁੰਦੀ ਹੈ, ਜਾਂ ਇਕੋ ਕਮਰੇ ਵਿਚ ਪਰਦਾ ਲਾ ਕੇ ਤਖ਼ਤਪੋਸ਼ ਉਤੇ, ਇਥੋਂ ਤੱਕ ਕਿ ਬਿਸਤਰਿਆਂ ਦੇ ਵੱਡੇ ਸੰਦੂਕ ਉਤੇ ਹੀ ਪਲੰਘ ਰੱਖ ਕੇ ਪ੍ਰਕਾਸ਼ ਕਰ ਲਿਆ ਜਾਂਦਾ ਹੈ। ਪ੍ਰਤੱਖ ਗੁਰੂ ਸਾਹਿਬ ਲਈ ਇਸ ਤਰ੍ਹਾਂ ਦਾ ਪ੍ਰਬੰਧ ਸਤਿਕਾਰ ਦਾ ਪ੍ਰਤੀਕ ਨਹੀਂ ਅਤੇ ਇਸ ਵਿਚੋਂ ਗੁਰੂ ਸਾਹਿਬ ਪ੍ਰਤੀ ਪ੍ਰੀਤਿ ਅਤੇ ਪਰਤੀਤ ਦੀ ਘਾਟ ਨਜ਼ਰ ਆਉਂਦੀ ਹੈ।

ਸੋ, ਜਿਹੜੇ ਵੀਰ ਗੁਰੂ ਬਾਬਾ ਜੀ ਨੂੰ ਆਪਣੇ ਘਰ ਵਿਚ ਪ੍ਰਕਾਸ਼ ਕਰਨ ਦਾ ਚਾਉ ਰਖਦੇ ਹੋਣ, ਉਨ੍ਹਾਂ ਨੂੰ ਚਾਹੀਦਾ ਹੈ ਕਿ ਗੁਰੂ ਬਾਬਾ ਜੀ ਲਈ ਚੰਗੇ ਤੋਂ



Sri Satguru Jagjit Singh Ji eLibrary NamdhariElibrary@gmail.com

ਚੰਗਾ ਕਮਰਾ ਨੀਯਤ ਕਰਨ। ਜਿਹੜੇ ਵੀਰ ਕੇਵਲ ਗੁਰਦਵਾਰੇ ਜਾਣ ਵਿਚ ਔਖ ਮਹਿਸੂਸ ਕਰਦੇ ਅਤੇ ਸਮੇਂ ਦੀ ਬੱਚਤ ਨੂੰ ਮੁੱਖ ਰਖਦੇ ਹੋਏ ਹੀ ਗੁਰੂ ਸਾਹਿਬ ਦਾ ਪ੍ਰਕਾਸ਼ ਘਰ ਵਿਚ ਕਰਦੇ ਹਨ, ਉਨ੍ਹਾਂ ਦਾ ਅਜਿਹਾ ਕਰਨਾ ਗੁਰਮਤਿ ਵਿਚਾਰਧਾਰਾ ਦੇ ਅਨੁਕੂਲ ਨਹੀਂ ਹੈ। ਗੁਰੂ ਦਾ ਸਿਖ ਅੰਮ੍ਰਿਤ ਵੇਲੇ ਉਠ ਕੇ ਪਹਿਲਾਂ ਇਸ਼ਨਾਨ ਕਰਦਾ ਹੈ, ਫਿਰ ਸਿਮਰਨ, ਗੁਰਬਾਣੀ ਦਾ ਜਾਪ ਕਰਕੇ ਧਰਮਸਾਲ ਦੀ ਸੁਰਤਿ ਕਰਦਾ ਹੈ। ਗੁਰੂ ਮਹਾਰਾਜ ਦੇ ਅਸਥਾਨ ਦੀ ਮਹਿਮਾ ਅਪਰ ਅਪਾਰ ਹੈ:–

**ਸਾਧ ਸੰਗਤਿ ਅਸਥਾਨ ਜਗਮਗ ਨੂਰ ਹੈ॥**
**ਲਖ ਲਖ ਸਸੀਅਰ ਭਾਨੁ ਕਿਰਨ ਠਰੂਰ ਹੈ ॥**

[ਭਾ. ਗੁ. ਵਾ. ੩-੧੦

(ਸ) ਗੁਰੂ ਮਹਾਰਾਜ ਦੇ ਪ੍ਰਕਾਸ਼ ਵਾਲੀ ਥਾਂ ਤੇ ਨਿਜੀ ਰਿਹਾਇਸ਼ ਭਾਵ ਮੰਜੇ ਡਾਹਣੇਂ ਯੋਗ ਨਹੀਂ। ਇਸ ਪ੍ਰਕਾਰ ਉਥੇ ਘਰੋਗੀ ਜਾਂ ਹੋਰ ਬੇਲੋੜੀਆਂ ਚੀਜਾਂ ਰੱਖ ਛੱਡਣੀਆਂ ਵੀ ਸ਼ੋਭਾ ਨਹੀਂ ਦੇਂਦੀਆਂ।

(ਹ) ਗੁਰੂ ਮਹਾਰਾਜ ਦੇ ਕਮਰੇ ਉਪਰ ਰਿਹਾਇਸ਼ੀ ਕਮਰਾ ਨਹੀਂ ਬਣਾਉਣਾ ਚਾਹੀਦਾ। ਇਸ ਬਾਰੇ ਪੜ੍ਹੋ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜੀਵਨ।

(ਕ) ਗੁਰੂ ਮਹਾਰਾਜ ਦੇ ਪ੍ਰਕਾਸ਼-ਅਸਥਾਨ ਉਤੇ, ਗੁਰੂ ਸਾਹਿਬ ਦੇ ਅਗੇ ਜਾਂ ਦੀਵਾਰਾਂ ਉਤੇ ਕਿਸੇ ਪ੍ਰਕਾਰ ਦੀਆਂ ਮਨੁੱਖੀ ਜਾਂ ਗੁਰ-ਤਸਵੀਰਾਂ ਲਾਉਣੀਆਂ ਮਨਮਤਿ ਹੈ। ਇਨ੍ਹਾਂ ਕਾਗਜ਼ੀ ਚਿੱਤਰਾਂ ਨਾਲ ਗੁਰੂ-ਜੋਤਿ ਦਾ ਮੁਕਾਬਲਾ ਕਰਨਾ ਵੱਡੀ ਭੁੱਲ ਹੈ। ਇਨ੍ਹਾਂ ਚਿੱਤਰਾਂ ਦੀ ਬਜਾਇ ਗੁਰਬਾਣੀ ਦੀਆਂ ਸਿਖਿਆ-ਦਾਇਕ ਅਤੇ ਆਦਰਸ਼ਕ ਪੰਗਤੀਆਂ ਦੇ ਕਿੱਤੇ ਲਾਉਣੇ ਯੋਗ ਅਤੇ ਲਾਭਦਾਇਕ ਹਨ, ਕਿਉਂਕਿ ਉਹ ਮਨੁੱਖੀ ਜੀਵਨ ਵਿਚ ਪਲਟਾ ਲਿਆਉਣ ਲਈ ਸਹਾਇਕ ਹੋ ਸਕਦੇ ਹਨ ਅਤੇ ਉਨ੍ਹਾਂ ਦੀ ਪਰਦਰਸ਼ਨੀ ਦਾ ਪ੍ਰਭਾਵ ਵੀ ਹਰ ਇਕ ਆਏ ਦਰਸ਼ਕ ਤੇ ਪੈ ਸਕਦਾ ਹੈ।



Sri Satguru Jagjit Singh Ji eLibrary NamdhariElibrary@gmail.com

(ਖ) ਪ੍ਰਕਾਸ਼ ਅਸਥਾਨ 'ਚ ਕਿਸੇ ਵਿਅਕਤੀ ਨੂੰ ਚਾਹੇ ਉਹ ਕਿਸੇ ਧਰਮ ਦਾ ਹੋਵੇ, *ਨੰਗੇ ਸਿਰ ਜਾਣ ਦੀ ਆਗਿਆ ਨਹੀਂ ਦੇਣੀ ਚਾਹੀਦੀ।

## ਸਮਾਂ

(ੳ) ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਹਨ:–

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥**

ਫਿਰ ਭਾਈ ਗੁਰਦਾਸ ਜੀ ਦਾ ਕਥਨ ਹੈ:–

**ੳ- ਸਿਫਤਿ ਸਲਾਹਣ ਅੰਮ੍ਰਿਤ ਵੇਲਾ ॥**

**ਅ- ਆਦਿ ਪੁਰਖ ਆਦੇਸ ਕਰਿ, ਅੰਮ੍ਰਿਤ ਵੇਲਾ ਸਬਦ ਆਹਾਰੀ॥**

ਇਸ ਸੇਧ ਅਨੁਸਾਰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਅੰਮ੍ਰਿਤ ਵੇਲੇ (ਪਹੁ-ਫੁਟਾਲੇ ਤੋਂ ਪਹਿਲਾਂ) ਹੋਣਾ ਚਾਹੀਦਾ ਹੈ, ਭਾਵੇਂ ਉਹ ਗੁਰ-ਅਸਥਾਨ (ਗੁਰੁਦਆਰਾ) ਹੋਵੇ ਜਾਂ ਘਰ ਹੋਵੇ। ਜੇ ਇਸ ਤਰ੍ਹਾਂ ਨਹੀਂ ਕੀਤਾ ਜਾਂਦਾ ਤਾਂ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਾਵਨ ਬੀੜ ਰੱਖਣ ਦਾ ਕੋਈ ਪ੍ਰਯੋਜਨ ਨਜ਼ਰ ਨਹੀਂ ਆਉਂਦਾ। ਗੁਰੂ ਸਾਹਿਬ ਅੰਮ੍ਰਿਤ ਵੇਲੇ ਦੇ ਆਹਾਰੀ ਹਨ। ਇਸ ਲਈ ਹਰ ਗੁਰਸਿਖ ਨੂੰ 'ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ' ਦੇ ਨਿਯਮ ਦੀ ਪੂਰੀ ਤਰ੍ਹਾਂ ਪਾਲਣਾ ਕਰਨੀ ਚਾਹੀਦੀ ਹੈ।

(ਅ) ਇਹ ਵੇਖਣ ਵਿਚ ਆਉਂਦਾ ਹੈ ਕਿ ਕਈ ਗੁਰ-ਅਸਥਾਨਾਂ ਅਤੇ ਘਰਾਂ ਵਿਚ ਸਵੇਰ ਤੋਂ ਲੈ ਕੇ ਸ਼ਾਮ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਸਰੂਪ ਦਾ ਪ੍ਰਕਾਸ਼ ਹੋਇਆ ਰਹਿੰਦਾ ਹੈ। ਜੇ ਪਾਠ ਕਰਨਾ ਹੋਵੇ ਤਾਂ ਪ੍ਰਕਾਸ਼ ਟਿਕਿਆ ਰਹੇ, ਨਹੀਂ ਤਾਂ ਸਵੇਰ ਦੇ ਨਿਤਨੇਮ ਤੋਂ ਵਿਹਲੇ ਹੋ ਕੇ ਜਾਂ ਵੱਧ ਤੋਂ ਵੱਧ ਦੁਪਹਿਰ ਤੱਕ ਸੁਖਾਸਨ ਕਰ ਦਿੱਤਾ ਜਾਵੇ ਤਾਂ ਚੰਗਾ ਹੈ। ਪਰ ਜੇ ਸ਼ਾਮ ਦੇ ਦੀਵਾਨ ਦੀਆਂ ਹਾਜ਼ਰੀਆਂ ਭਰਨੀਆਂ ਹੋਣ ਤਾਂ ਸ਼ਾਮ ਵੇਲੇ ਦੁਬਾਰਾ ਪ੍ਰਕਾਸ਼ ਕਰ ਲੈਣਾ ਯੋਗ ਹੋਵੇਗਾ।

***ਮੈਕਾਲਿਫ਼ ਕਰਤਾ 'ਦੀ ਸਿਖ ਰਿਲੀਜਨ' ਜਦ ਵੀ ਗੁਰਬਾਣੀ ਦੇ ਮੂਲ ਪਾਠ ਦਾ ਕਿਸੇ ਪੋਥੀ ਚੋਂ ਕੋਈ ਵਾਕ ਜਾਂ ਹਵਾਲਾ ਦੇਂਦਾ ਸੀ ਤਾਂ ਝੱਟ ਆਪਣੇ ਸਿਰ ਤੇ ਟੋਪੀ ਰਖ ਲੈਂਦਾ ਸੀ।**



Sri Satguru Jagjit Singh Ji eLibrary NamdhariElibrary@gmail.com

# ਪ੍ਰਕਾਸ਼ ਕਰਨ ਬਾਰੇ

## (੧) ਮੰਜੀ ਸਾਹਿਬ ਜਾਂ ਪਾਲਕੀ

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਉਚੇ ਥੜੇ ਜਾਂ ਤਖ਼ਤਪੋਸ਼ ਤੇ ਹੋਣਾ ਚਾਹੀਦਾ ਹੈ। ਜੇ ਕਿਸੇ ਕਾਰਨ ਇਹ ਦੋਵੇਂ ਅਸੰਭਵ ਹੋਣ ਤਾਂ ਧਰਤੀ ਤੇ ਹੀ ਸਵੱਛ ਬਸਤਰ ਵਿਛਾ ਕੇ ਮੰਜੀ ਸਾਹਿਬ ਉਤੇ ਪ੍ਰਕਾਸ਼ ਕਰਨ ਵਿਚ ਕੋਈ ਹਰਜ ਨਹੀਂ।

(ਅ) ਮੰਜੀ ਸਾਹਬਿ ਤੋਂ ਬਿਨਾਂ ਕਿਸੇ ਹਾਲਤ ਵਿਚ ਵੀ ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਕਰਨਾ ਉਚਿਤ ਨਹੀਂ। ਮੰਜੀ ਸਾਹਿਬ ਦਾ ਸਾਈਜ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੇ ਆਕਾਰ ਅਨੁਸਾਰ ਹੀ ਹੋਣਾ ਚਾਹੀਦਾ ਹੈ। ਇਉਂ ਨਾ ਹੋਵੇ ਕਿ ਮੰਜੀ ਸਾਹਿਬ ਦਾ ਆਕਾਰ ਛੋਆ ਹੋਵੇ ਤੇ ਸਰੂਪ ਵੱਡੇ ਆਕਾਰ ਵਾਲਾ ਹੋਵੇ। ਮੰਜੀ ਸਾਹਿਬ ਦੀ ਉਚਾਈ ਵੀ ਢੁਕਵੀਂ ਹੀ ਹੋਣੀ ਚਾਹੀਦੀ ਹੈ ਅਤੇ ਤਾਬਿਆ ਬੈਠਣ ਵਾਲੇ ਪਾਸੇ ਦੇ ਪਾਵੇ ਸਾਹਮਣੇ ਪਾਸੇ ਦੇ ਪਾਵਿਆ ਨਾਲੋਂ ਜੇ ਇੰਚ ਕੁ ਛੋਟੇ ਹੋਣ ਤਾਂ ਵਧੇਰੇ ਚੰਗਾ ਹੋਵੇਗਾ। ਇਸ ਤਰ੍ਹਾਂ ਪਾਠ ਕਰਨ ਵਾਲਿਆਂ ਨੂੰ ਆਸਾਨੀ ਰਹਿੰਦੀ ਹੈ ਅਤੇ ਅੱਗੇ ਨੂੰ ਝੁਕਣਾ ਨਹੀਂ ਪੈਂਦਾ।

(ੲ) ਮੰਜੀ ਸਾਹਿਬ ਬੜੀ ਸੁੰਦਰ ਬਣੀ ਹੋਈ ਹੋਵੇ। ਕਈ ਅਸਥਾਂਨਾਂ ਤੇ ਮੰਜੀ ਸਾਹਿਬ ਦੀ ਹਾਲਤ ਬਹੁਤ ਹੀ ਭੈੜੀ ਮੈਲੀ-ਕੁਚੈਲੀ ਵੇਖਣ ਵਿਚ ਆਉਂਦੀ ਹੈ, ਜਿਸ ਤੋਂ ਸਾਵਧਾਨ ਹੋਣਾ ਚਾਹੀਦਾ ਹੈ। ਸੁੰਦਰ ਗਿਲਾਫ਼ ਨਾਲ ਉਸ ਦੀ ਸੰਭਾਲ ਰੱਖਣੀ ਜ਼ਰੂਰੀ ਹੈ। ਜੇ ਮੰਜੀ ਸਾਹਿਬ ਬੈਂਤ ਨਾਲ ਬੁਣੀ ਹੋਈ ਹੋਵੇ ਤਾਂ ਗਿਲਾਫ ਚੜ੍ਹਾਉਣ ਦੀ ਕੋਈ ਲੋੜ ਨਹੀਂ।

## (੨)ਚੰਦੋਆ (ਚਾਨਣੀ)

ਪ੍ਰਕਾਸ਼ ਵਾਲੇ ਅਸਥਾਨ ਉਪਰ ਚੰਦੋਆ ਸਜਾਉਣਾ ਜਰੂਰੀ ਹੈ।



Sri Satguru Jagjit Singh Ji eLibrary NamdhariElibrary@gmail.com

ਗੁਰਵਾਕ ਹੈ:-

**ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ॥**

[ਪੰਨਾ ੯੬੮

ਅੱਵਲ ਤਾਂ ਪ੍ਰਕਾਸ਼ ਮੰਜੀ ਸਾਹਿਬ ਤੇ ਹੀ ਕਰਨਾ ਚਾਹੀਦਾ ਹੈ, ਪਾਲਕੀ ਵਿਚ ਨਹੀਂ। ਪ੍ਰੰਤੂ ਜੇ ਪਾਲਕੀ ਹੋਵੇ ਅਤੇ ਉਸ ਦੇ ਅੰਦਰ ਛੋਟੀ ਚਾਨਣੀ ਲੱਗੀ ਹੋਈ ਹੋਵੇ ਤਾਂ ਵੀ ਵੱਡਾ ਚੰਦੋਆ ਪਾਲਕੀ ਉਪਰ ਹੋਣਾ ਜਰੂਰੀ ਹੈ।

## (੩) ਰੁਮਾਲੇ—

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਈ ਰੁਮਾਲੇ ਅਤੀ ਸੁੰਦਰ ਪਰ ਸਾਦੇ ਹੋਣੇ ਚਾਹੀਦੇ ਹਨ। ਬਹੁਤੇ ਚਮਕੀਲੇ, ਭੜਕੀਲੇ ਤੇ ਪਤਲੇ ਨਹੀਂ ਹੋਣੇ ਚਾਹੀਦੇ।

ਪ੍ਰੇਮ-ਪਿਆਰ ਨਾਲ ਜੇ ਸਫ਼ੈਦ ਖੱਦਰ ਆਦਿ ਦੇ ਰੁਮਾਲੇ ਵੀ ਭੇਟਾ ਕੀਤੇ ਜਾਣ ਤਾਂ ਉਹੋ ਹੀ ਅਤੀ ਉਤਮ ਹਨ ਕਿਉਂਕਿ 'ਗੋਬਿੰਦ ਭਾਉ ਭਗਤਿ ਦਾ ਭੁਖਾ' ਹੈ। ਪਰ ਇਹ ਗੱਲ ਵੇਖਣ ਵਾਲੀ ਹੈ ਕਿ ਘਰੇਲੂ ਰਹਿਤ ਵੀ ਸਾਦੀ ਹੋਵੇ। ਇਹ ਨਹੀਂ ਕਿ ਆਪਣੇ ਬਸਤਰ ਤਾਂ ਵੱਧੀਆਂ ਤੋਂ ਵੱਧੀਆ ਹੋਣ ਅਤੇ ਗੁਰੂ ਸਾਹਿਬ ਲਈ ਖੱਦਰ ਹੋਵੇ।

(ਅ) ਰੁਮਾਲੇ ਗੁਰੂ ਗ੍ਰੰਥ ਸਾਹਿਬ ਅਤੇ ਮੰਜੀ ਸਾਹਿਬ ਦੇ ਆਕਾਰ ਅਨੁਸਾਰ ਹੀ ਹੋਣੇ ਚਾਹੀਦੇ ਹਨ। ਰੁਮਾਲਾ ਪਲਕਾਂ ਸਮੇਤ ਹੀ ਮੁੰਕਮਲ ਕਿਹਾ ਜਾ ਸਕਦਾ ਹੈ। ਬਹੁਤ ਛੋਟੇ-ਵੱਡੇ ਰੁਮਾਲੇ ਸ਼ੋਭਾ ਨਹੀਂ ਦਿੰਦੇ।

(ੲ) ਤਸਵੀਰਾਂ ਵਾਲੇ ਰੁਮਾਲੇ ਭੇਟਾ ਕਰਨੇ ਗੁਰ-ਆਸ਼ੇ ਵਿਰੁੱਧ ਹਨ, ਕਿਉਂਕਿ ਤਸਵੀਰਾਂ ਮਨੋ-ਕਲਪਿਤ ਹੁੰਦੀਆਂ ਹਨ। ਸਿੱਖ ਧਰਮ ਮੂਰਤੀ-ਪੂਜਕ ਨਹੀਂ; ਨਿਰੋਲ ਸ਼ਬਦ ਦਾ ਪੁਜਾਰੀ ਹੈ।

(ਸ) ਗੁਰੂ ਮਹਾਰਾਜ ਦੇ ਸੁਖ-ਆਸਣ ਲਈ ਵਰਤੋਂ ਵਿਚ ਆਉਣ ਵਾਲੇ ਸਫ਼ੈਦ ਤੇ ਬਾਰੀਕ ਰੁਮਾਲੇ (ਖੱਦਰ, ਪਾਪਲੀਨ ਆਦਿ) ਹੀ ਭੇਟਾ ਕਰਨੇ ਯੋਗ ਹਨ।



Sri Satguru Jagjit Singh Ji eLibrary NamdhariElibrary@gmail.com

(ਹ) ਪਾਠ ਦੀ ਸਮਾਪਤੀ ਉਪਰੰਤ ਰੁਮਾਲਾ ਭੇਟਾ ਕਰਨ ਦੀ ਪੁਰਾਤਨ ਮਰਯਾਦਾ ਹੈ, ਅਤੇ ਇਸ ਉਤੇ ਅਮਲ ਕਰਨਾ ਉਚਿਤ ਹੈ।

(ਕ) ਗੁਰਦੁਆਰਿਆਂ ਵਿਚੋਂ ਆਮ ਕਰਕੇ ਬੱਚਿਆਂ ਨੂੰ ਚੋਲੇ ਪਾਉਣ ਹਿੱਤ ਰੁਮਾਲੇ ਦਿੱਤੇ ਜਾਂਦੇ ਹਨ, ਪਰ ਇਹ ਇਨ੍ਹਾਂ ਦੀ ਅਯੋਗ ਵਰਤੋਂ ਹੈ। ਵਾਧੂ ਪਏ ਰੁਮਾਲਿਆਂ ਦੀ ਵਰਤੋਂ ਚੰਦੋਇਆਂ ਵਾਸਤੇ ਜਾਂ ਗੁਰਪੁਰਬਾਂ ਤੇ ਸਜਾਵਟ ਹਿੱਤ ਕਰ ਲੈਣੀ ਚਾਹੀਦੀ ਹੈ। ਸਭ ਤੋਂ ਚੰਗੀ ਗੱਲ ਇਹ ਹੈ ਕਿ ਅਜਿਹੇ ਵਾਧੂ ਪਏ ਰੁਮਾਲੇ ਕਿਸੇ ਅਜਿਹੇ ਗੁਰ-ਅਸਥਾਨਾਂ ਤੇ ਪਹੁੰਚਾ ਦਿੱਤੇ ਜਾਣ ਜਿਥੇ ਕਿ ਰੁਮਾਲਿਆਂ ਦੀ ਥੁੜ ਹੋਣ ਕਾਰਨ ਕਈ ਕਈ ਦਿਨ ਰੁਮਾਲੇ ਬਦਲੇ ਹੀ ਨਹੀਂ ਜਾਂਦੇ। ਅਜਿਹਾ ਕਰਨ ਨਾਲ ਗੁਰੂ ਮਹਾਰਾਜ ਦੀ ਸ਼ਾਨ ਹਰ ਅਸਥਾਨ ਤੇ ਬਰਾਬਰ ਰੱਖਣ ਵਿਚ ਵੀ ਸੰਗਤਾਂ ਦੀ ਪ੍ਰਸੰਨਤਾ ਮਿਲਦੀ ਹੈ।

(ਖ) ਪ੍ਰਕਾਸ਼ ਕਰਨ ਹਿੱਤ ਮੰਜੀ ਸਾਹਿਬ ਤੇ ਇਕ ਸੁੰਦਰ ਗਦੇਲਾ ਵਿਛਾਉਣਾ ਚਾਹੀਦਾ ਹੈ। ਗਦੇਲੇ ਉਪਰ ਇਕ ਰੁਮਾਲਾ ਵਿਛਾਇਆ ਜਾਵੇ ਅਤੇ ਉਸ ਉਤੇ ਦੋ ਗੋਲਦਾਰ ਵੱਡੇ ਸਿਰ੍ਹਾਣੇ (ਇਕ ਸੱਜੇ ਅਤੇ ਦੂਜਾ ਖੱਬੇ ਪਾਸੇ) ਸਜਾਏ ਜਾਣ ਅਤੇ ਤੀਜਾ ਸਿਰ੍ਹਾਣਾ (ਛੋਟੇ ਆਕਾਰ ਦਾ) ਵਿਚਕਾਰ (ਮੰਜੀ ਸਾਹਿਬ ਦੇ ਅਗਲੇ ਪਾਸੇ) ਰੱਖਿਆ ਜਾਏ। ਇਨ੍ਹਾਂ ਸਿਰ੍ਹਾਣਿਆਂ ਉਪਰ ਇਕ ਰੁਮਾਲਾ ਹੋਰ ਵਿਛਾਇਆ ਜਾਏ। ਇਕ ਦਰਸ਼ਨੀ ਰੁਮਾਲਾ ਮੰਜੀ ਸਾਹਿਬ ਦੇ ਅੱਗੇ, ਅਤੇ ਇਕ ਰੁਮਾਲਾ ਪ੍ਰਕਾਸ਼ ਕਰਨ ਉਪਰੰਤ ਗੁਰੂ-ਮਹਾਰਾਜ ਦੇ ਉਪਰ ਹੋਣਾ ਚਾਹੀਦਾ ਹੈ। ਸੱਜੇ, ਖੱਬੇ ਦੋਹਾਂ ਪਾਸਿਆਂ ਵਾਲੀਆਂ ਦੋ ਪਲਕਾਂ, ਮੰਜੀ ਸਾਹਿਬ ਦੀ ਉਚਾਈ ਦੇ ਸਾਈਜ਼ ਦੀਆਂ ਲਾਉਣੀਆਂ ਚਾਹੀਦੀਆਂ ਹਨ। ਇਕ ਇਕ ਪਲਕ ਦੋਨਾਂ ਪਾਸੇ ਅੰਦਰ-ਵਾਰ ਸਜਾਉਣੀ ਚਾਹੀਦੀ ਹੈ, ਇਹ ਪੁਰਾਤਨ ਮਰਯਾਦਾ ਹੈ ਅਤੇ ਇਸ ਨਾਲ ਗੁਰੂ ਸਰੂਪ ਦੀ ਚੰਗੀ ਸੰਭਾਲ ਰਹਿੰਦੀ ਹੈ। ਇਨ੍ਹਾਂ ਅੰਦਰਵਾਰ ਵਾਲੀਆਂ ਪਲਕਾਂ ਦਾ ਮੰਤਵ ਇਹ ਹੈ ਕਿ ਪਾਠ ਕਰਨ



Sri Satguru Jagjit Singh Ji eLibrary NamdhariElibrary@gmail.com

ਉਪਰੰਤ ਪੱਤਰਿਆਂ ਨੂੰ ਇਨ੍ਹਾਂ ਨਾਲ ਢੱਕ ਦਿੱਤਾ ਜਾਏ।

(ਗ) ਅਗਲੇ ਪਾਸੇ ਲਗੇ ਹੋਏ ਦਰਸ਼ਨੀ ਰੁਮਾਲੇ ਉਤੇ ਫੂਲਦਾਨ, ਧੂਪ ਅਤੇ ਕੜਾਹ ਪ੍ਰਸ਼ਾਦ ਵਾਲੀ ਪ੍ਰਾਤ ਆਦਿ ਨਹੀਂ ਰਖਣੇ ਚਾਹੀਦੇ, ਕਿਉਂਕਿ ਕਈ ਵਾਰ ਫੂਲਦਾਨਾਂ ਵਿਚੋਂ ਪਾਣੀ ਡੁਲ੍ਹਣ ਨਾਲ ਰੁਮਾਲੇ ਗਿੱਲੇ ਹੋ ਕੇ ਖ਼ਰਾਬ ਹੋ ਜਾਂਦੇ ਹਨ, ਧੂਪ ਦੀ ਬੁਰ-ਅਗਨੀ ਡਿਗਣ ਨਾਲ ਰੁਮਾਲਿਆਂ ਤੇ ਦਾਗ ਪੈ ਜਾਣ ਦਾ ਡਰ ਹੁੰਦਾ ਹੈ ਅਤੇ ਕੜਾਹ ਪ੍ਰਸ਼ਾਦ ਨਾਲ ਥਿੰਦੇ ਹੋਣ ਦਾ ਡਰ ਰਹਿੰਦਾ ਹੈ।

(ਘ) ਦਰਸ਼ਨੀ ਰੁਮਾਲੇ ਉਪਰ ਸ਼ਸਤਰ, ਚੱਕਰ, ਖੰਡੇ, ਸ੍ਰੀ ਸਾਹਿਬਾਂ ਆਦਿ ਸਜਾਉਣੇ ਸ਼ੋਭਨੀਕ ਤੇ ਪ੍ਰਭਾਵਸ਼ਾਲੀ ਲਗਦੇ ਹਨ।

(ਙ) ਜਿਨ੍ਹਾਂ ਗੁਰਦਵਾਰਿਆਂ ਵਿਚ ਗਿਣਤੀ ਦੇ ਹੀ ਰੁਮਾਲੇ ਹੋਣ ਉਥੇ ਰੁਮਾਲਿਆਂ ਦੀ ਧੁਲਾਈ ਤੇ ਸਫਾਈ ਦਾ ਖ਼ਿਆਲ ਰਖਣਾ ਜ਼ਰੂਰੀ ਹੈ।

(ਚ) ਰੁਮਾਲਿਆਂ ਨੂੰ ਕੜਾਹ ਪ੍ਰਸ਼ਾਦ ਵਾਲੇ ਹੱਥ ਨਹੀਂ ਲਾਉਣੇ ਚਾਹੀਦੇ, ਸਗੋਂ ਧੋ ਕੇ ਲਾਉਣੇ ਚਾਹੀਦੇ ਹਨ।

(ਛ) ਗਰਮੀਆਂ ਵਿਚ ਠੰਡੇ ਅਤੇ ਸਰਦੀਆਂ ਵਿਚ ਗਰਮ ਰੁਮਾਲੇ ਇਸ ਮੰਤਵ ਨੂੰ ਮੁੱਖ ਰੱਖ ਕੇ ਨਹੀਂ ਚੜ੍ਹਾਉਣੇ ਚਾਹੀਦੇ ਕਿ ਗੁਰੂ ਸਾਹਿਬ ਨੂੰ ਸਰਦੀ ਜਾਂ ਗਰਮੀ ਲਗਦੀ ਹੈ, ਕਿਉਂਕਿ ਗੁਰੂ ਮਹਾਰਾਜ ਜੀ ਸ਼ਬਦ-ਰੂਪ ਹਨ।

(ਜ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ (ਸੰਤੋਖਣ ਹਿੱਤ) ਪੰਜ* ਸਾਫ ਰੁਮਾਲਿਆਂ ਦੀ ਪੁਰਾਤਨ ਮਰਯਾਦਾ ਹੈ। ਇਹ ਰੁਮਾਲੇ ਪੀਠਦਾਰ ਤੇ

---

*ਜਦੋਂ ਬਿਆਸਾ ਨਦੀ ਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਕਢਿਆ ਗਿਆ ਤਾਂ ਉਸ ਨੂੰ ਧੀਰ ਮਲ ਨੇ ਜਿਵੇਂ ਦੇਖਿਆ ਭਾਈ ਸੰਤੋਖ ਸਿੰਘ ਜੀ ਨੇ ਅੰਕਿਤ ਕੀਤਾ ਹੈ:–

**ਊਪਰ ਤਿਸ ਕੇ ਪੰਚ ਰੁਮਾਲਾ ਦੋਇ ਰੇਸ਼ਮੀ ਸੁੰਦਰ ਲਾਲ ॥**
**ਤੀਨ ਰੁਮਾਲ ਫੂਲ ਕੇ ਹੁਤੇ । ਖੋਲਨਿ ਕਰੇ ਆਪ ਕਰ ਤ੍ਰਿਤੇ ॥**

**[ਰਾਸ ੧੧, ਅੰਸੂ ੨੬**



Sri Satguru Jagjit Singh Ji eLibrary NamdhariElibrary@gmail.com

ਮੁਲਾਇਮ ਕਪੜੇ ਦੇ ਹੋਣੇ ਚਾਹੀਦੇ ਹਨ। ਸਿਲਕ ਅਤੇ ਸਾਟਨ ਵਾਂਗ ਢਿਲਕਵੇਂ ਕਪੜੇ ਦੇ ਰੁਮਾਲੇ ਨਹੀਂ ਹੋਣੇ ਚਾਹੀਦੇ। ਇਕੋ ਰੁਮਾਲਾ ਸੰਤੋਖਣ ਹਿੱਤ ਰਖਣਾ ਬਿਲਕੁਲ ਹੀ ਯੋਗ ਨਹੀਂ। ਸਿਰੋਪਾ ਵਜੋਂ ਮਿਲੇ ਹੋਏ ਪੀਲੇ ਰੰਗ ਦੇ ਕਪੜੇ ਸੇਵਾ ਲਈ ਨਹੀਂ ਵਰਤਣੇ ਚਾਹੀਦੇ।

## (੪) ਪ੍ਰਕਾਸ਼-ਦਰਸ਼ਨ-ਸੁਖਾਸਨ

ੳ) ਇਸ਼ਨਾਨ ਕਰਕੇ ਗੁਰੂ ਮਹਾਰਾਜ ਦਾ ਪ੍ਰਕਾਸ਼ ਕਰਨਾ ਯੋਗ ਹੈ।

ਅ) ਜਰਾਬਾਂ ਸਮੇਤ ਤਾਬਿਆ ਵਿਚ ਬੈਠਣਾ ਸਖ਼ਤ ਬੇਅਦਬੀ ਹੈ। ਪੰਜ-ਇਸ਼ਨਾਨਾ ਸੋਧ ਕੇ ਤਾਬਿਆ ਵਿਚ ਜਾਣਾ ਯੋਗ ਹੈ।

ੲ) ਪ੍ਰਕਾਸ਼ ਕਰਨ ਤੋਂ ਪਹਿਲਾਂ ਅਤੇ ਸੁਖਆਸਣ ਤੋਂ ਉਪਰੰਤ ਅਧੀਨਗੀ ਸਹਿਤ ਖੜੇ ਹੋ ਕੇ ਸੰਖੇਪ ਅਰਦਾਸਿ ਕਰਨੀ ਜਰੂਰੀ ਹੈ, ਕਿਉਂਕਿ ਗੁਰ-ਹੁਕਮ ਹੈ:—

**ਆਪੇ ਜਾਣੈ ਕਰੇ ਆਪ, ਆਪੇ ਆਣੈ ਰਾਸਿ॥**
**ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸਿ॥ [ਪੰਨਾ ੧੦੯੩**

ਸ) ਅਰਦਾਸਿ ਉਪਰੰਤ ਪ੍ਰਕਾਸ ਕਰਨ ਸਮੇਂ ਮਨ ਨੂੰ ਗੁਰ-ਚਰਨਾਂ ਵਿਚ ਜੋੜਨ ਹਿੱਤ ਬੇਨਤੀ ਦੇ ਸ਼ਬਦ ਪੜ੍ਹਨੇ ਚਾਹੀਦੇ ਹਨ।

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਸਮੇਂ ਜੇ ਸਰੂਪ ਕਿਸੇ ਹੋਰ ਕਮਰੇ ਵਿਚ ਹੋਵੇ ਤਾਂ ਉਥੋਂ ਪਾਲਕੀ ਵਿਚ ਜਾਂ ਸੀਸ ਉਤੇ ਚੁੱਕ ਕੇ ਸਤਿਕਾਰ ਸਹਿਤ ਲਿਆਉਣੀ ਚਾਹੀਦੀ ਹੈ। ਇਸੇ ਪ੍ਰਕਾਰ ਪ੍ਰਕਾਸ਼ ਕਰਨ ਸਮੇਂ ਰੁਮਾਲੇ ਖੋਲ੍ਹਣ ਉਪਰੰਤ ਸਰੂਪ ਨੂੰ ਸੀਸ ਉਪਰ ਚੁੱਕ ਲੈਣਾ ਚਾਹੀਦਾ ਹੈ। *ਸੀਸ ਤੇ ਚੁੱਕਣ ਸਮੇਂ ਇਕ ਪਲਕ ਸੀਸ ਤੇ ਅਤੇ**

---

***ਭਾ. ਚੇਲਾ ਰਾਮ ਦੇ ਡੇਰੇ (ਸੋਲਨ) ਇਹ ਅੱਖੀਂ ਡਿਠੀ ਗਲ ਹੈ ਕਿ ਉਨ੍ਹਾਂ ਦੀ ਪੁਤਰੀ ਨੇ ਗੁਰੂ ਮਹਾਰਾਜ ਦੀ ਬੀੜ ਸੀਸ ਉਤੇ ਚੁਕਣ ਦੀ ਥਾਂ ਹੇਠਾਂ ਰਖੀ ਜਿਸ ਤੇ ਲੇਖਕ ਨੇ ਭਾਈ ਚੇਲਾ ਰਾਮ ਜੀ ਨੂੰ ਬੇਨਤੀ ਕੀਤੀ। ਹੋਰ ਵੀ ਕਈ ਥਾਵਾਂ ਤੇ ਇਹੋ ਜਿਹੀ ਅਵੱਗਿਆ ਕਰ ਜਾਂਦੇ ਹਨ।**



Sri Satguru Jagjit Singh Ji eLibrary NamdhariElibrary@gmail.com

ਦੂਜੀ ਸਰੂਪ ਦੇ ਉਪਰ ਰਖਣੀ ਜਰੂਰੀ ਹੈ। ਸਰੂਪ ਨੂੰ ਸੀਸ ਤੇ ਚੁੱਕਣ ਦੀ ਥਾਂ ਸਟੂਲ ਜਾਂ ਧਰਤੀ ਤੇ ਰਖਣਾ ਗੁਰੂ ਸਾਹਿਬ ਦੀ ਨਿਰਾਦਰੀ ਕਰਨ ਤੁਲ ਹੈ।

(ਹ) ਪਾਠ ਕਰਨ ਸਮੇਂ ਰੁਮਾਲੇ ਨੂੰ ਪੱਤਰਿਆਂ ਵਿਚ ਨਹੀਂ ਦੇਣਾ ਚਾਹੀਦਾ, ਕਿਉਂਕਿ ਇਸ ਤਰ੍ਹਾਂ ਕਈ ਵਾਰ ਪੱਤਰੇ ਮੁੜ ਕੇ ਫੱਟ ਜਾਂਦੇ ਹਨ। ਪਾਠ ਕਰਨ ਸਮੇਂ ਮੰਜੀ ਸਾਹਿਬ ਉਪਰ ਬਾਹਵਾਂ ਦੀ ਟੇਕ ਜਾਂ ਢਾਸਣਾ ਲਾਉਣਾ ਠੀਕ ਨਹੀਂ। ਪਾਠ ਕਰਨ ਸਮੇਂ ਪਾਵਨ ਸਰੂਪ ਵਿਚ ਕਾਗਜ਼ ਦੀਆਂ ਨਿਸ਼ਾਨੀਆਂ ਰਖਣੀਆਂ ਅਯੋਗ ਹਨ। ਇਸ ਕੰਮ ਲਈ ਨੋਟ-ਬੁੱਕ ਮੰਜੀ ਸਾਹਿਬ ਦੇ ਹੇਠਾਂ ਜਾਂ ਜੇਬ ਵਿਚ ਰਖੀ ਜਾ ਸਕਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਉਤੇ ਸ਼ਨੀਲ, ਮਖ਼ਮਲ ਜਾਂ ਜੀਨ ਆਦਿ ਦੇ ਕਪੜੇ ਦੀ ਚੋਲੀ ਜ਼ਰੂਰ ਚੜ੍ਹਾਉਣੀ ਚਾਹੀਦੀ ਹੈ, ਜਿਸ ਨਾਲ ਸਰੂਪ ਦੀ ਜਿਲਦ ਸੰਭਾਲੀ ਰਹਿੰਦੀ ਹੈ।

(ਕ) ਪਾਵਨ ਸਰੂਪ ਦਾ ਪ੍ਰਕਾਸ਼ ਕਰਨ ਸਮੇਂ ਪੱਤਰਿਆਂ ਨੂੰ ਬੜੇ ਸਤਿਕਾਰ ਅਤੇ ਭੈ-ਭਾਵਨੀ ਸਹਿਤ ਦੋਹਾਂ ਹੱਥਾਂ ਨਾਲ ਪਰਤਾਉਣਾ ਚਾਹੀਦਾ ਹੈ। ਪਾਠ ਕਰਨ ਸਮੇਂ ਇਕ ਇਕ ਪੱਤਰੇ ਨੂੰ ਆਮ ਪੁਸਤਕਾਂ ਵਾਂਗ ਸਮਝ ਕੇ ਨਹੀਂ ਪਰਤਾਉਣਾ ਚਾਹੀਦਾ। ਜਾਗਤ-ਜੋਤਿ, ਹਾਜ਼ਰਾ-ਹਜ਼ੂਰ, ਜ਼ਾਹਿਰਾ ਜ਼ਹੂਰ, ਸਰਬ ਕਲਾ ਭਰਪੂਰ, ਸਮਝ ਕੇ ਸੇਵਾ ਕਰਨੀ ਚਾਹੀਦੀ ਹੈ।

(ਖ) ਪ੍ਰਕਾਸ਼ ਕਰਨ ਸਮੇਂ ਪੱਤਰਿਆਂ ਦੀ ਇਕਸਾਰ ਵੰਡ ਕਰਨ ਦਾ ਯਤਨ ਹੋਣਾ ਚਾਹੀਦਾ ਹੈ। ਇਕ ਪਾਸੇ ਬਹੁਤ ਜ਼ਿਆਦਾ ਅਤੇ ਦੂਜੇ ਪਾਸੇ ਬਹੁਤ ਥੋੜੇ ਪੱਤਰੇ ਨਹੀਂ ਕਰਨੇ ਚਾਹੀਦੇ। ਦਰਸ਼ਨ-ਸਮਾਪਤੀ ਤੋਂ ਉਪਰੰਤ ਇਸ ਗੱਲ ਦਾ ਖਾਸ ਧਿਆਨ ਰਖਣਾ ਚਾਹੀਦਾ ਹੈ।

(ਗ) ਪ੍ਰਕਾਸ਼ ਕਰਨ ਤੇ ਸਤਿਕਾਰ ਸਹਿਤ ਸੀਸ ਨਿਵਾਉਣਾ ਅਤੇ ਫਤਿਹ ਗਜਾਉਣੀ ਹਰੇਕ ਪ੍ਰਾਣੀ ਮਾਤਰ ਦਾ ਫ਼ਰਜ ਬਣਦਾ ਹੈ।



Sri Satguru Jagjit Singh Ji eLibrary NamdhariElibrary@gmail.com

(ਘ) ਗੁਰੂ ਮਹਾਰਾਜ ਦੀ ਤਾਬਿਆ ਬੈਠਣ ਸਮੇਂ ਹਥ ਪੈਰ ਧੋ ਕੇ ਬੈਠਣਾ ਚਾਹੀਦਾ ਹੈ। ਫਿਰ ਵੀ ਪੈਰਾਂ ਨੂੰ ਜਾਂ ਕੋਈ ਸਰੀਰਕ ਕਿਰਿਆ ਕਰਨੀ ਹੋਵੇ ਤਾਂ ਕਪੜੇ ਨਾਲ ਕਰਨੀ ਹੀ ਯੋਗ ਹੈ। ਸਾਵਧਾਨਤਾ ਸਹਿਤ ਬੈਠਣਾ ਚਾਹੀਦਾ ਹੈ ਅਤੇ ਚੌਂਕੜਾ ਇਸ ਤਰ੍ਹਾਂ ਨਹੀਂ ਮਾਰਨਾ ਚਾਹੀਦਾ, ਜਿਸ ਨਾਲ ਪੈਰ ਮੰਜੀ ਸਾਹਿਬ ਹੇਠਾਂ ਚਲੇ ਜਾਣ।

(ਙ) ਰਾਗੀ ਸਿੰਘਾਂ ਲਈ ਅਸਥਾਨ, ਪ੍ਰਕਾਸ਼-ਅਸਥਾਨ ਨਾਲੋਂ ਕੁਝ ਨੀਵਾਂ ਹੋਣਾ ਚਾਹੀਦਾ ਹੈ। ਕੀਰਤਨੀਏ ਸਿੰਘਾਂ ਨੂੰ ਗੁਰੂ ਮਹਾਰਾਜ ਜੀ ਦੇ ਸੱਜੇ ਪਾਸੇ ਸੱਜਣਾ ਚਾਹੀਦਾ ਹੈ। ਸ਼ਸਤ੍ਰਧਾਰੀਆਂ ਨੂੰ ਕੀਰਤਨੀ ਸਿੰਘਾਂ ਦੇ ਸਨਮੁਖ, ਗੁਰੂ ਮਹਾਰਾਜ ਜੀ ਦੇ ਖੱਬੇ ਪਾਸੇ ਸਜਣ ਦੀ ਪੁਰਾਤਨ ਮਰਯਾਦਾ ਹੈ। ਇਸ ਮਰਯਾਦਾ ਦੇ ਦਰਸ਼ਨ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਤੇ ਜਾ ਸਕਦੇ ਹਨ। ਗੁਰੂ ਦਰਬਾਰ ਵਿਚ ਵੱਡੀ ਜਾਂ ਛੋਟੀ ਉਮਰ ਦਾ ਕੋਈ ਲਿਹਾਜ਼ ਨਹੀਂ, ਪਰ ਦਸਤਾਰ ਤੋਂ ਬਿਨਾਂ ਛੋਟੇ ਬੱਚਿਆਂ ਦਾ ਅੱਗੇ ਬੈਠਣਾ ਯੋਗ ਨਹੀਂ। ਕੀਰਤਨੀਏ ਸਿੰਘਾਂ ਅਤੇ ਪ੍ਰਚਾਰਕਾਂ ਆਦਿ ਨੂੰ ਕੇਵਲ ਕੀਰਤਨ ਜਾਂ ਵਖਿਆਨ ਸਮੇਂ ਹੀ ਸਟੇਜ ਤੇ ਬੈਠਣਾ ਚਾਹੀਦਾ ਹੈ, ਸਮਾਪਤੀ ਹੁੰਦੇ ਹੀ ਸੰਗਤ ਵਿਚ ਸਜ ਜਾਣਾ ਯੋਗ ਹੈ।

(ਚ) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਤਕੀਏ ਰਖ ਕੇ ਬੈਠਣਾ ਗੁਰਮਤਿ ਵਿਰੁੱਧ ਹੈ, ਕਿਉਂਕਿ ਗੁਰਵਾਕ ਹੈ:—

**ਬੀਜਉ ਸੂਝੈ ਕੋ ਨਹੀ, ਬਹੈ ਦੁਲੀਚਾ ਪਾਇ ॥** [ਪੰਨਾ ੯੩੬

ਇਸੇ ਪ੍ਰਕਾਰ ਹੀ ਗੁਰ-ਸੰਗਤ ਵਿਚ ਆਪਣਾ ਵਖਰਾ ਆਸਣ ਵਿਛਾ ਕੇ ਬੈਠਣਾ ਵੀ ਆਪਣੇ ਆਪ ਨੂੰ ਸੰਗਤ ਨਾਲੋਂ ਵੱਖਰਾ ਦਰਸਾਉਣ ਵਾਲੀ ਗੱਲ ਹੈ। ਇਹ ਸਭ ਹਉਮੈ ਅਤੇ ਮਨਮਤਿ ਹੈ।

(ਛ) ਦਿਨ ਨੂੰ ਕਿਸੇ ਸਮੇਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖਾਸਨ ਕਰਨ ਵੇਲੇ ਸੋਹਿਲੇ ਦਾ ਪਾਠ ਕਰਨ ਦੀ ਕੋਈ ਮਰਯਾਦਾ ਨਹੀਂ, ਕੇਵਲ ਰਾਤ ਸਮੇਂ ਹੀ ਸੋਹਿਲੇ ਦਾ ਪਾਠ ਕਰਨਾ ਉਚਿਤ ਹੈ।



Sri Satguru Jagjit Singh Ji eLibrary NamdhariElibrary@gmail.com

(ਜ) ਸੁਖਾਸਨ ਸਮੇਂ ਪ੍ਰੇਮ ਤੇ ਸਤਿਕਾਰ ਸਹਿਤ ਰੁਮਾਲੇ ਲਪੇਟਣੇ ਚਾਹੀਦੇ ਹਨ। ਰੁਮਾਲਿਆਂ ਵਿਚ ਵੱਟ ਨਹੀਂ ਰਹਿਣ ਦੇਣੇ ਚਾਹੀਦੇ।

(ਝ) ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਹ ਮਰਯਾਦਾ ਬੱਧੀ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਈ ਸੁਖਾਸਨ-ਅਸਥਾਨ ਵੱਖਰਾ ਹੋਵੇ। ਵੱਖਰੇ ਅਸਥਾਨ ਤੇ ਵੱਡਾ ਤੇ ਸੁੰਦਰ ਪਲੰਘ ਵਿਛਿਆ ਹੋਵੇ।

ਪਲੰਘ ਨ ਹੋਣ ਦੀ ਹਾਲਤ ਵਿਚ ਅਲਮਾਰੀ ਜਾਂ ਸੰਦੂਕ ਆਦਿ ਵਿਚ ਅਦਬ ਸਹਿਤ ਗੁਰੂ ਮਹਾਰਾਜ ਦਾ ਸਰੂਪ ਟਿਕਾਇਆ ਜਾਂਦਾ ਹੈ। ਪਲੰਘ ਉਤੇ ਚੰਦੋਆ ਜਾਂ ਚਾਦਰ ਤਾਣਨੀ ਵੀ ਜ਼ਰੂਰੀ ਹੈ।

(ਞ) ਦਰਬਾਰ ਸਾਹਿਬ ਨੂੰ ਇਕ ਅਸਥਾਨ ਤੋਂ ਦੂਜੇ ਅਸਥਾਨ ਤੇ ਲੈ ਜਾਣ ਲਈ ਮੰਜੀ ਸਾਹਿਬ ਉਪਰ ਰੁਮਾਲੇ ਨਾਲ ਚੰਗੀ ਤਰ੍ਹਾਂ ਕਮਰਕੱਸਾ ਕਰਨਾ ਜ਼ਰੂਰੀ ਹੈ। ਏਦਾਂ ਨਾ ਕਰਨ ਦੀ ਰਹੁਰੀਤੀ ਕਈ ਵਾਰੀ ਬੇਅਦਬੀ ਦਾ ਕਾਰਨ ਬਣ ਜਾਂਦੀ ਹੈ।

(ਟ) ਸੁਖਾਸਨ ਉਪਰੰਤ ਮੰਜੀ ਸਾਹਿਬ ਦੇ ਅੱਗੇ ਲਗੇ ਹੋਏ ਰੁਮਾਲੇ ਅਤੇ ਸ਼ਸਤਰ ਆਦਿ ਸਮੇਟ ਦੇਣੇ ਚਾਹੀਦੇ ਹਨ। ਅੰਮ੍ਰਿਤ ਵੇਲੇ ਪ੍ਰਕਾਸ਼ ਸਮੇਂ ਸ਼ਸਤਰਾਂ ਨੂੰ ਇਸ਼ਨਾਲ ਕਰਾ ਕੇ, ਸਾਫ਼ ਕਰਕੇ ਰੁਮਾਲਿਆਂ ਸਮੇਤ ਦੁਬਾਰਾ ਸਜਾਉਣਾ ਚਾਹੀਦਾ ਹੈ। ਮਹਾਰਾਜ ਦਾ ਉਪਰਲਾ ਰੁਮਾਲਾ, ਪਲੰਘ ਦੇ ਉਪਰਲੇ ਹਿੱਸੇ ਤੱਕ ਰਹਿਣਾ ਚਾਹੀਦਾ ਹੈ, ਹੇਠਾਂ ਪਾਵਿਆਂ ਤਕ ਨਹੀਂ ਕਰਨਾ ਚਾਹੀਦਾ, ਤਾਂ ਜੁ ਤਾਬਿਆ ਵਿਚ ਬੈਠਣ ਵਾਲੇ ਸਿਖ ਦੇ ਪੈਰਾਂ ਨਾਲ ਲਗ ਕੇ ਅਜਿਹੀ ਕਿਰਿਆ ਬੇਅਦਬੀ ਦਾ ਕਾਰਨ ਨਾ ਬਣੇ।

## ਚਉਰੁ ਜਾਂ ਚਵਰ—

(ੳ) ਗੁਰੂ ਮਹਾਰਾਜ ਜੀ ਵਾਸਤੇ ਇਕ ਸੁੰਦਰ ਚਉਰ ਹੋਣਾ ਲਾਜ਼ਮੀ ਹੈ:-

**ਵਡਾ ਤੇਰਾ ਦਰਬਾਰੁ, ਸਚਾ ਤੁਧੁ ਤਖਤੁ ॥**



Sri Satguru Jagjit Singh Ji eLibrary NamdhariElibrary@gmail.com

ਸਿਰਿ ਸਾਹਾ ਪਾਤਿਸਾਹੁ, ਨਿਹਚਲ ਚਉਰੁ ਛਤੁ॥ [ਪੰਨਾ ੯੬੪

ਚਉਰ ਰਖਣ ਲਈ ਇਕ ਵੱਖਰਾ ਸਟੂਲ ਜਾਂ ਚੌਕੀ ਹੋਣੀ ਚਾਹੀਦੀ ਹੈ, ਤਾਂ ਜੁ ਤਾਬਿਆ ਬੈਠਣ ਵਾਲੇ ਦੇ ਪੈਰਾਂ ਨਾਲ ਨਾ ਲਗੇ। ਜਾਂ ਸ੍ਰੀ ਹਰਿਮੰਦਰ ਸਾਹਿਬ ਵਾਂਗ ਸ੍ਰੀ ਮੰਜੀ ਸਾਹਿਬ ਦਾ ਆਕਾਰ ਚੌੜਾ ਰਖਿਆ ਜਾਏ ਅਤੇ ਚਉਰ ਨਾਲ ਹੀ ਰਖ ਦਿੱਤਾ ਜਾਏ।

(ਅ) ਚਉਰ ਖੜੇ ਹੋ ਕੇ ਕਰਨ ਦਾ ਯਤਨ ਕਰਨਾ ਚਾਹੀਦਾ ਹੈ, ਕਿਉਂਕਿ ਪੁਰਾਤਨ ਸਿੰਘ ਇਸੇ ਪ੍ਰਕਾਰ ਦੀ ਕਿਰਿਆ ਕੀਤਾ ਕਰਦੇ ਸਨ। ਪਰ ਲੰਮੇ ਸਮੇਂ ਲਈ ਬੈਠ ਕੇ ਚਉਰ ਕਰਨਾ ਵੀ ਉਚਿਤ ਹੈ।

(ੲ) ਚਉਰ ਪਿਛਲੇ ਪਾਸੇ ਜਾਂ ਸੱਜੇ ਖੱਬੇ ਖੜੋ ਕੇ ਕਰਨਾ ਚਾਹੀਦਾ ਹੈ। ਕਈ ਵੀਰ ਅਤੇ ਭੈਣਾਂ ਗੁਰੂ ਮਹਾਰਾਜ ਦੇ ਪ੍ਰਕਾਸ਼ ਦੇ ਅੱਗੋਂ ਦੀ ਪਰਕਰਮਾ ਕਰਦੇ ਹੋਏ ਚਉਰ ਕਰਦੇ ਹਨ, ਜੋ ਠੀਕ ਨਹੀਂ ਹੈ।

(ਸ) ਪਾਲਕੀ ਹੋਣ ਦੀ ਸੂਰਤ ਵਿਚ ਚਉਰ ਚੰਗੀ ਤਰ੍ਹਾਂ ਨਹੀਂ ਹੋ ਸਕਦਾ। ਪਾਲਕੀ ਕੇਵਲ ਗੁਰੂ ਸਾਹਿਬ ਦੀ ਸਵਾਰੀ ਲਿਜਾਣ ਵਾਸਤੇ ਹੀ ਬਣਾਈ ਗਈ ਹੈ। ਇਸ ਲਈ ਚੰਗੀ ਗੱਲ ਇਹ ਹੈ ਕਿ ਪ੍ਰਕਾਸ਼ ਹਮੇਸ਼ਾਂ ਮੰਜੀ ਸਾਹਿਬ ਤੇ ਹੀ ਕੀਤਾ ਜਾਏ।

(ਹ) ਚਉਰ ਨੂੰ ਰੁਮਾਲਿਆਂ ਜਾਂ ਪੱਤਰਿਆਂ ਦੀ ਸਫਾਈ ਹਿੱਤ ਵਰਤਣਾ ਨਿਰੋਲ ਮਨਮਤਿ ਹੈ। ਇਸ ਸੇਵਾ ਲਈ ਇਕ ਵਾਧੂ ਸਾਫ਼ ਸੁਥਰਾ ਰੁਮਾਲਾ ਰਖ ਲਿਆ ਜਾਵੇ।

(ਕ) ਚਉਰ ਸਾਹਿਬ ਦੇ ਮੁੱਠੇ ਮਜ਼ਬੂਤ ਹੋਣੇ ਚਾਹੀਦੇ ਹਨ, ਕਿਉਂਕਿ ਮੋਰਾਂ ਦੇ ਖੰਭਾਂ ਵਾਲੇ ਚਉਰ ਛੇਤੀ ਟੁੱਟ ਜਾਂਦੇ ਹਨ ਅਤੇ ਉਨ੍ਹਾਂ ਦੀਆਂ ਪੰਖੜੀਆਂ ਪੈਰਾ ਵਿਚ ਰੁਲਦੀਆਂ ਰਹਿੰਦੀਆਂ ਹਨ।

(ਖ) ਪ੍ਰਕਾਸ਼ ਸਮੇਂ ਜਾਂ ਸੁਖਾਸਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੇ ਉਪਰ ਚਉਰ ਨਹੀਂ ਰਖਣਾ ਚਾਹੀਦਾ।

(ਗ) ਪ੍ਰਕਾਸ਼ ਤੋਂ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪਰਿਕਰਮਾਂ



Sri Satguru Jagjit Singh Ji eLibrary NamdhariElibrary@gmail.com

ਕਰਨੀਆਂ ਚਾਹੀਦੀਆਂ ਹਨ। ਭਾਵੇਂ ਗੁਰ ਦਰਸ਼ਨਾਂ ਲਈ ਚਲ ਕੇ ਜਾਣਾ ਵੀ ਗੁਰਸਿਖਾਂ ਲਈ ਪਰਦਖਣਾ ਹੀ ਹੈ, ਜਿਵੇਂ ਕਿ ਭਾ. ਗੁਰਦਾਸ ਜੀ ਨੇ ਅੰਕਿਤ ਕੀਤਾ ਹੈ:-

**ਗੁਰਮੁਖਿ ਮਾਰਗਿ ਚਲਣਾ, ਪਰਦਖਣਾ ਪੂਰਨ ਪਰਤਾਪੈ॥[ਵਾਰ੬-੧੮**

ਫਿਰ ਵੀ ਗੁਰੂ ਘਰ ਦੀ ਮਰਯਾਦਾ ਜੋ ਸੀਨਾ-ਬ-ਸੀਨਾ ਚਲੀ ਆ ਰਹੀ ਹੈ, ਉਸ ਦਾ ਧਾਰਨੀ ਬਣਨਾ ਚਾਹੀਦਾ ਹੈ। ਗੁਰਤਾ ਅਰਪਨ ਸਮੇਂ ਸਤਿਗੁਰਾਂ ਵਲੋਂ ਤਿੰਨ ਪਰਿਕਰਮਾਂ ਕਰਨ ਦਾ ਜ਼ਿਕਰ "ਗੁਰ ਪ੍ਰਤਾਪ ਸੂਰਜ" ਵਿਚ ਆਉਂਦਾ ਹੈ (ਵੇਖੋ ਰਾਸਿ ੨ ਅੰਸੂ ੨੨, ਰਾਸਿ ੧੦ ਅੰ. ੨੭)। ਭਾ. ਕਾਨ੍ਹ ਸਿੰਘ ਜੀ ਨੇ ਗੁਰਮਤਿ ਮਾਰਤੰਡ ਵਿਚ ਇਕ ਅਥਵਾ ਪੰਜ ਪਰਿਕਰਮਾਂ ਦੀ ਰੀਤਿ ਦਰਸਾਈ ਹੈ (ਵੇਖੋ ਮਹਾਨ ਕੋਸ਼)। ਪਰਿਕਰਮਾ ਦਾ ਭਾਵ ਗੁਰੂ ਤੋਂ ਸਦਕੇ ਜਾਣ ਦਾ ਮੁਖ-ਆਸ਼ਾ ਸਿਖ ਦੀ ਸੁਰਤਿ ਵਿਚ ਹੋਣਾ ਚਾਹੀਦਾ ਹੈ। ਇਹ ਗੁਰਮਤਿ-ਰੀਤੀ ਦਿਨ-ਬ-ਦਿਨ ਅਲੋਪ ਹੋ ਰਹੀ ਹੈ, ਇਸ ਨੂੰ ਸੁਰਜੀਤ ਰਖਣ ਲਈ ਪ੍ਰਚਾਰ ਕਰਨ ਦੀ ਲੋੜ ਹੈ।

## ਵਾਕ (ਹੁਕਮ) ਲੈਣਾ

ਵਾਕ ਲੈਣ ਦੀ ਮਰਯਾਦਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ੍ਰੀ ਹਰਿਮੰਦਰ ਸਾਹਿਬ ਵਿਚ ਪਹਿਲਾ ਪ੍ਰਕਾਸ਼ ਕਰਨ ਮਗਰੋਂ ਹੀ ਹੋਂਦ ਵਿਚ ਆਈ ਹੈ। ਵਾਕ ਲੈਣ ਤੋਂ ਪਹਿਲਾਂ ਅਰਦਾਸਿ ਕਰਨੀ ਜ਼ਰੂਰੀ ਹੈ। ਗੁਰਵਾਕ ਬਾਰੇ ਕਿਤਨੇ ਭਰੋਸੇ ਭਰੇ ਸ਼ਬਦ ਭਾ. ਰਤਨ ਸਿੰਘ ਜੀ ਭੰਗੂ ਨੇ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਅੰਕਿਤ ਕੀਤੇ ਹਨ, ਜੋ ਸਾਨੂੰ ਅਜ ਵੀ ਪ੍ਰਬਲ ਪ੍ਰੇਰਨਾ ਦਿੰਦੇ ਹਨ:--

**ਤੂ ਗੁਰੂ ਗ੍ਰੰਥ, ਸਚੀ ਹੈਂ ਦੇਹ ॥**
**ਸਿਖ ਸੰਗਤ ਕੋ ਸਚ ਵਾਕ ਦੇਹ ॥...**
**ਦੀਜੈ ਵਾਕ, ਜੁ ਕਰਨੋ ਹੋਈ ॥**
**ਤੂੰ ਸਤਿਗੁਰ, ਹਮ ਹੈਂ ਸਿੱਖ ਤੋਈ ॥ [ਪੰਨਾ ੩੮੫-੮੭**

ਸਿੱਖ ਧਰਮ 'ਪੰਚ ਪਰਵਾਣੀ' ਜਥੇਬੰਦ ਧਰਮ ਹੈ। ਇਸ ਲਈ ਇਸ ਵਿਚ ਵਿਅਕਤੀਗਤਿ ਮਰਯਾਦਾ ਲਈ ਕੋਈ ਥਾਂ ਨਹੀਂ। ਵੇਖਣ ਵਿਚ ਆਉਂਦਾ ਹੈ ਕਿ


Sri Satguru Jagjit Singh Ji eLibrary NamdhariElibrary@gmail.com

ਕਈ ਪਾਠੀ ਸਿੰਘ ਘਰ ਵਾਲਿਆਂ ਨੂੰ ਖ਼ੁਸ਼ ਕਰਨ ਲਈ ਮਨ ਮਰਜ਼ੀ ਦਾ ਹੁਕਮਨਾਮਾ ਪਤਰੇ ਪਰਤ ਕੇ ਸੁਣਾਉਂਦੇ ਹਨ, ਕਿਉਂਕਿ ਉਨ੍ਹਾਂ ਲੋੜੀਂਦੇ ਸ਼ਬਦਾਂ ਦੇ ਪੰਨੇ ਵੀ ਯਾਦ ਕੀਤੇ ਹੋਏ ਹੁੰਦੇ ਹਨ। ਏਦਾਂ ਦੀ ਚਤੁਰਾਈ ਕਰਨ ਵਾਲਿਆਂ ਨੂੰ ਸੋਧਣ ਦੀ ਲੋੜ ਹੈ।

ਕਈ ਵਾਰੀ ਜਦੋਂ 'ਮਹਲਾ ੯' ਦੀ ਬਾਣੀ ਦਾ ਜਾਂ ਹੋਰ ਕੋਈ ਵੈਰਾਗਮਈ ਵਾਕ ਆਵੇ ਤਾਂ ਕਈ ਪਾਠੀ ਅਤੇ ਪ੍ਰੇਮੀ ਇਹ ਆਖਦੇ ਹਨ, ਜੀ! ਅਜ ਤਾਂ ਗੁਰੂ ਸਾਹਿਬ ਦਾ ਵਾਕ ਬੜਾ ਕਰੜਾ ਆਇਆ ਹੈ।' ਕਈ ਸੰਤਾਂ ਨੇ ਆਪਣੇ ਸਿਖਾਂ ਨੂੰ ਇਹ ਵੀ ਸਿਖਿਆ ਦਿੱਤੀ ਹੋਈ ਹੈ ਕਿ ਜਦੋਂ ਕੋਈ ਕਰੜਾ ਹੁਕਮ ਆਵੇ ਤਾਂ ਉਹ ਗੁਰੂ ਸਾਹਿਬ ਨੂੰ ਵਾਪਸ ਕਰ ਦਿਆ ਕਰਨ, ਅਰਦਾਸ ਕਰਕੇ ਹੋਰ ਹੁਕਮ ਲੈ ਲਿਆ ਕਰਨ। ਇਹ ਸਭ ਮਨਮਤੀਆਂ ਦੇ ਆਦੇਸ਼ ਹਨ। ਜਿਹੜੇ ਵੀਰ ਤੇ ਭੈਣਾਂ ਹਰ ਰੋਜ਼ ਗੁਰਬਾਣੀ ਵਿਚ ਇਹ ਪੜ੍ਹਦੇ ਤੇ ਸੁਣਦੇ ਹਨ ਕਿ ***'ਮਿਠ ਬੋਲੜਾ ਜੀ, ਹਰਿ ਸਜਣੁ ਸੁਆਮੀ ਮੇਰਾ॥ ਹਉ ਸੰਮਲਿ ਥਕੀ ਜੀ, ਓਹੁ ਕਦੇ ਨ ਬੋਲੈ ਕਉਰਾ॥' (ਪੰਨਾ ੭੮੪)*** ਤਾਂ ਫਿਰ ਅਜਿਹੇ ਭਰਮ ਵਿਚ ਪੈਣ ਦਾ ਕੀ ਲਾਭ? ਹੁਕਮੀ ਬੰਦੇ ਬਣ ਕੇ ਹੁਕਮ ਦਾ ਰਹੱਸ ਪਰਾਪਤ ਕਰਨਾ ਚਾਹੀਦਾ ਹੈ। ਵਾਕ (ਹੁਕਮ) ਲੈਣ ਲਈ ਜੋ ਹੇਠ ਲਿਖੀ ਸੇਧ 'ਸਿਖ ਰਹਿਤ ਮਰਯਾਦਾ' ਦੇ ਪੰਨਾ ੧੯ ਉਤੇ ਦਿੱਤੀ ਗਈ ਹੈ, ਨੂੰ ਅਪਨਾਉਣਾ ਚਾਹੀਦਾ ਹੈ:-

'ਹੁਕਮ ਲੈਣ ਲੱਗਿਆਂ ਖੱਬੇ ਪੰਨੇ ਦੇ ਉਤੇ ਪਾਸਿਓਂ ਪਹਿਲਾ ਸ਼ਬਦ ਜੋ ਜਾਰੀ ਹੈ, ਮੁੱਢ ਤੋਂ ਪੜ੍ਹਨਾ ਚਾਹੀਏ। ਜੇ ਉਸ ਸ਼ਬਦ ਦਾ ਮੁੱਢ ਪਿਛਲੇ ਪੰਨੇ ਤੋਂ ਸ਼ੁਰੂ ਹੁੰਦਾ ਹੈ ਤਾਂ ਪੱਤਰਾ ਪਰਤ ਕੇ ਪੜ੍ਹਨਾ ਸ਼ੁਰੂ ਕਰੋ ਅਤੇ ਸ਼ਬਦ ਸਾਰਾ ਪੜ੍ਹੋ। ਜੇ ਵਾਰ ਹੋਵੇ ਤਾਂ ਪਉੜੀ ਦੇ ਸਾਰੇ ਸਲੋਕ ਤੇ ਪਉੜੀ ਪੜ੍ਹਨੀ ਚਾਹੀਏ। ਸ਼ਬਦ ਦੇ ਅੰਤ ਵਿਚ ਜਿਥੇ 'ਨਾਨਕ' ਨਾਮ ਆ ਜਾਵੇ, ਉਸ ਤੁਕ ਤੇ ਭੋਗ ਪਾਇਆ ਜਾਵੇ।'

---

**ਨੋਟ— (੧) ਕਈ ਗੁੰਥੀ ਦੋਪਹਰ ਵੇਲੇ ਪੰਨੇ ਦੇ ਮੱਧ ਦਾ ਸੁਬਦ ਅਤੇ ਸੰਝ ਸਮੇਂ ਪੰਨੇ ਦੇ ਅੰਤ ਦਾ ਸੁਬਦ ਪੜ੍ਹਦੇ ਹਨ, ਪਰ ਇਹ ਮਨੋ-ਕਲਪਿਤ ਰੀਤਿ ਹੈ। (ਗੁਰਮਤਿ ਮਾਰਤੰਡ ਪੰ. ੪੨੦)**

**(੨) 'ਹੁਕਮ' ਲੈਣ ਤੋਂ ਪਹਿਲਾਂ ਮੂਲ-ਮੰਤਰ ਪੜ੍ਹਨ ਦੀ ਪੁਰਾਤਨ ਰਹੁਰੀਤੀ ਨੂੰ ਸੁਰਜੀਤ ਰਖਣਾ ਚਾਹੀਦਾ ਹੈ।**



Sri Satguru Jagjit Singh Ji eLibrary NamdhariElibrary@gmail.com

# ਗੁਰਬਾਣੀ ਪਾਠ ਦਰਸ਼ਨ

*(ਉਚਾਰਨ, ਪਦ ਵੰਡ ਤੇ ਬਿਸਰਾਮ ਆਦਿ ਬਾਰੇ ਸੇਧਾਂ)*

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ ਬਾਣੀ ਅੰਕਿਤ ਹੈ, ਇਸਨੂੰ ਸਾਰਾ ਸਿੱਖ-ਜਗਤ 'ਗੁਰੂ' ਮੰਨਦਾ ਹੈ ਅਤੇ ਇਸੇ ਨੂੰ ਹੀ ਸੱਚੀ ਬਾਣੀ ਆਖਦਾ ਹੈ। ਇਸ ਤੋਂ ਛੁੱਟ ਜੋ ਰਚਨਾ ਗੁਰਮਤਿ (ਗੁਰਬਾਣੀ) ਦੀ ਕਸਵੱਟੀ ਉਤੇ ਪੂਰਨ ਨਹੀਂ ਉਤਰਦੀ, ਉਹ ਕੱਚੀ ਬਾਣੀ ਦੀ ਪਰਤੀਕ ਹੈ।

ਅਜੋਕੇ ਪਾਠਕਾਂ ਨੂੰ ਗੁਰਬਾਣੀ ਦਾ ਪਠਨ-ਪਾਠਨ ਇਸ ਲਈ ਔਖਾ ਪਰਤੀਤ ਹੁੰਦਾ ਹੈ, ਕਿਉਂਕਿ ਸਮੇਂ ਦੀ ਚਾਲ ਨਾਲ ਸ਼ਬਦ-ਭੰਡਾਰ ਪੁਰਾਣਾ ਹੋ ਚੁੱਕਾ ਹੈ ਅਤੇ ਲਿਖਣ ਢੰਗ ਵੀ ਗੁਰਬਾਣੀ ਵਿਆਕਰਣ ਦੇ ਨੇਮਾਂ ਅਨੁਸਾਰ ਸੰਜੋਗਾਤਮਕ ਹੈ। ਫਿਰ ਹਰ ਬੋਲੀ ਦੇ ਸ਼ਬਦ ਭੰਡਾਰ ਵਿਚ ਤਿੰਨ ਪਰਕਾਰ ਦੇ ਸ਼ਬਦ ਹੁੰਦੇ ਹਨ, ਜਿਨ੍ਹਾਂ ਨੂੰ ਸਮਝਣ ਦੀ ਲੋੜ ਹੁੰਦੀ ਹੈ:–

੧. ਦੇਸੀ - ਆਪਣੇ ਮੌਲਿਕ ਸ਼ਬਦ;

੨. ਤੱਤਭਵ - ਕਿਸੇ ਹੋਰ ਭਾਸ਼ਾ ਤੋਂ ਬਦਲ ਕੇ ਬਣੇ ਸ਼ਬਦ;

੩. ਤੱਤਸਮ - ਦੂਜੀ ਭਾਸ਼ਾ ਦੇ ਮੂਲਿਕ ਸ਼ਬਦ।

ਇਸ ਤਰ੍ਹਾਂ ਦੀ ਭਿੰਨ-ਰੰਗੀ ਸ਼ਬਦਾਵਲੀ ਦੇ ਗੁਰਬਾਣੀ ਵਿਚ ਵੀ ਦਰਸ਼ਨ ਹੁੰਦੇ ਹਨ। ਜਿਵੇਂ ਹਰ ਭਾਸ਼ਾ ਦਾ ਆਪੋ ਆਪਣਾ ਵਿਆਕਰਣ ਹੈ, ਤਿਵੇਂ ਪੰਜਾਬੀ ਭਾਸ਼ਾ ਦਾ ਵੀ ਇਕ ਵਖਰਾ ਵਿਆਕਰਣ ਹੈ। ਪਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਦੁੱਤੀ ਬਾਣੀ ਦੇ ਵਿਆਕਰਣਕ ਨੇਮਾਂ ਦਾ ਆਪਣਾ ਨਵੇਕਲਾ ਹੀ ਪ੍ਰਬੰਧ ਹੈ, ਜਿਸਦੇ ਲਗ-ਮਾਤਰੀ ਸਰਲ-ਨੇਮ ਰੂਪਮਾਨ ਹੋ ਚੁੱਕੇ ਹਨ। ਵਰਤਮਾਨ ਕਾਲ ਵਿਚ ਗੁਰੂ ਸਾਹਿਬਾਨ, ਸੰਤ-ਭਗਤ ਅਤੇ ਭੱਟ ਕਵੀ ਭਾਵੇਂ ਪੰਜ ਭੂਤਕ ਸਰੀਰ ਦੇ ਰੂਪ ਵਿਚ ਸਾਡੇ ਕੋਲ ਸੁਭਾਇਮਾਨ ਨਹੀਂ, ਪਰ ਉਨ੍ਹਾਂ ਦੀ ਬਾਣੀ ਵਿਚ ਲਗੀਆਂ ਲਗਾਂ ਮਾਤਰਾਂ, ਅਰਥ-ਬੋਧ ਪ੍ਰਾਪਤ ਕਰਨ ਵਿਚ ਸਾਨੂੰ ਇਕ ਨਰੋਈ ਸੇਧ ਦਿੰਦੀਆਂ ਹਨ।



Sri Satguru Jagjit Singh Ji eLibrary NamdhariElibrary@gmail.com

ਗੁਰਬਾਣੀ ਦੀ ਪੂਰਨ ਸੋਝੀ ਹੋਣੀ ਤਾਂ ਬਹੁਤ ਦੂਰ ਦੀ ਗੱਲ ਹੈ, ਪਰ ਇਸਦੇ ਇਹ ਅਰਥ ਨਹੀਂ ਕਿ ਪਾਠਕਾਂ ਨੂੰ ਸ਼ਬਦਾਂ ਦੀ ਪਦ-ਵੰਡ, ਬਿਸਰਾਮ ਅਤੇ ਸ਼ੁੱਧ-ਉਚਾਰਨ ਬਾਰੇ ਉਕਾ ਬੋਧ ਹੀ ਨਾ ਹੋਵੇ। ਹਰੇਕ ਸ਼ਬਦ ਦੇ ਵੱਖ ਵੱਖ ਸਰੂਪਾਂ ਨੂੰ ਨੀਝ ਲਾ ਕੇ ਰੀਝ ਨਾਲ ਪੜ੍ਹਨ ਤੇ ਵਾਚਣ ਦੀ ਵਾਦੀ ਹੀ ਗੁਰਬਾਣੀ-ਪਾਠ ਦੇ ਸਹੀ ਦਰਸ਼ਨ ਕਰਾਉਣ ਵਿਚ ਸਹਾਇਕ ਹੋ ਸਕਦੀ ਹੈ, ਪਰ ਬਾਣੀ ਦੀ ਵੀਚਾਰ-ਬ੍ਰਿਤੀ ਕਿਸੇ ਵਿਰਲੇ ਗੁਰਸਿੱਖ ਨੂੰ ਹੀ ਬਖਸ਼ਿਸ਼ ਵਜੋਂ ਮਿਲਦੀ ਹੈ, ਜਿਵੇਂ ਗੁਰਵਾਕ ਹਨ:—

**ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ॥**
**ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ॥**

[ਪੰਨਾ ੬੩੫

ਇਹ ਮਹਾਂ ਵਾਕ ਗੁਰਬਾਣੀ ਵੀਚਾਰ ਵੱਲ ਡੂੰਘਾ ਸੰਕੇਤ ਕਰਦੇ ਹਨ। ਅਜਿਹੀ ਵੀਚਾਰ ਦਾ ਪਹਿਲਾ ਅੰਗ ਸ਼ੁੱਧ ਪਠਨ-ਪਾਠਨ ਹੈ। ***'ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰ ਸੂਰਾ'' (ਪੰਨਾ ੬੩੦)*** ਪੰਕਤੀ ਵਿਚ 'ਕੈ' ਦੀ ਥਾਂ 'ਕੇ' ਅਸ਼ੁੱਧ ਪਾਠ ਕਰਨ ਵਾਲੇ ਸਿੱਖ ਦੇ ਮੂੰਹ ਤੇ ਚਪੇੜਾਂ ਵਜਣੀਆਂ, ਭਾਈ ਗੋਪਾਲਾ ਜੀ ਨੂੰ ਸ੍ਰੀ ਜਪੁਜੀ ਸਾਹਿਬ ਦਾ ਸ਼ੁੱਧ ਪਾਠ ਕਰਨ ਬਦਲੇ ਮਨ-ਬਾਂਛਤ ਫਲ ਮਿਲਣੇ ਆਦਿ ਸੰਕੇਤ ਗੁਰਬਾਣੀ ਪਾਠ ਦਰਸ਼ਨ ਦੇ ਮਾਰਗ ਵਿਚ ਮੀਲ-ਪੱਥਰ ਦਾ ਕੰਮ ਕਰਦੇ ਹਨ। ਭਾ. ਸੰਤੋਖ ਸਿੰਘ ਜੀ ਦੇ ਅਖਰਾਂ ਵਿਚ ਦਸ਼ਮੇਸ਼ ਪਿਤਾ ਜੀ ਨੇ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਦੀ ਕਿਤਨੀ ਸੁੰਦਰ ਸੋਧ ਦਿੱਤੀ ਹੈ:

**ਸਿਖੋ ਸੁਨਹੁ ਸੀਖ ਇਹ ਮੇਰੀ। ਬਾਨੀ ਪਢੋ ਸ਼ੁੱਧ ਗੁਰ ਕੇਰੀ।**
**ਪਢੈ ਮਹਾਤਮ ਲਹੈ ਬਿਸਾਲ।**
**ਹਲਤ ਪਲਤ ਮਹਿ ਹੋਇ ਨਿਹਾਲ।**
**ਜੇ ਅਸ਼ੁੱਧ ਹੈ, ਪਢੀਐ ਸੁੱਧਿ ਕਰਿ।**
**ਬਿਗਰੀ ਵਸਤ ਸੁਧਾਰਹਿ ਜਿਮ ਘਰਿ।**

**[ਗੁਰਪ੍ਰਤਾਪ ਸੂਰਜ, ਰੁੱਤ ੩, ਅਧਿਆਇ ੩੪**



Sri Satguru Jagjit Singh Ji eLibrary NamdhariElibrary@gmail.com

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਸਾਰੀ ਬਾਣੀ ਜਿਥੇ ਕਿ ਕਾਵਿ ਰੂਪ ਵਿਚ ਹੈ, ਉਥੇ ਕਈ ਪਰਕਾਰ ਦੇ ਛੰਦਾਂ ਨਾਲ ਗੁੰਦੀ ਹੋਈ ਹੈ। ਤੋਲ, ਤੁਕਾਂਤ, ਵਜਨ, ਲੈਅ, ਰਵਾਨੀ ਅਤੇ ਮਾਤਰਾ ਦਾ ਅਰੁੱਕ ਪਰਵਾਹ ਇਸਦੀ ਕਾਵਿ ਸ਼ੈਲੀ ਦੀ ਵਿਲਖਣ ਗੌਰਵਤਾ ਹੈ। ਕੁਝ ਬਾਣੀ ਰਾਗ-ਮੁਕਤ ਹੈ, ਪਰ ਬਹੁਤੀ ਬਾਣੀ ਗੁਰਮਤਿ ਸੰਗੀਤ ਕਲਾ ਅਨੁਸਾਰ ਰਾਗ ਰਾਗਣੀਆਂ ਵਿਚ ਉਚਾਰਨ ਕੀਤੀ ਗਈ ਹੈ। ਇਸ ਵਿਚ ਅਰਬੀ, ਫ਼ਾਰਸੀ, ਸੰਸਕ੍ਰਿਤ, ਪੰਜਾਬੀ, ਰੇਖਤਾ, ਪ੍ਰਾਕ੍ਰਿਤ ਅਤੇ ਹੋਰ ਕਈ ਬੋਲੀਆਂ ਅਪਭਰੰਸ਼ਾਂ ਦੇ ਸ਼ਬਦਾਂ ਦਾ ਭੰਡਾਰ ਉਪਲਬਧ ਹੈ। ਭਾਂਤ ਭਾਂਤ ਦੀਆਂ ਬੋਲੀਆਂ ਅਤੇ ਉਪ-ਬੋਲੀਆਂ ਦੇ ਮਿਸ਼ਰਤ ਸਰੂਪ, ਸ਼ਬਦਾਂ ਦਾ ਸੰਜਮ, ਕਾਵਿ ਉਡਾਰੀ, ਛੰਤ ਅਲੰਕਾਰ ਅਤੇ ਪੌਰਾਣਿਕ ਹਵਾਲਿਆਂ ਦੀ ਜਾਣ-ਪਛਾਣ ਵੀ ਕਰਨੀ ਜਰੂਰੀ ਹੈ। ਇਸ ਵਿਦਿਅਕ ਜੁੱਗ ਵਿਚ ਜਿਥੇ ਵਿਗਿਆਨਕ ਤੌਰ ਤੇ ਕਾਫੀ ਤਰੱਕੀ ਹੋ ਰਹੀ ਹੈ, ਉਥੇ ਆਤਮਿਕ ਵਿਦਿਆ ਤੋਂ ਵੀ ਅਵੇਸਲਾ ਨਹੀਂ ਹੋਣਾ ਚਾਹੀਦਾ। ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਹੁਕਮਨਾਮਾ ਸੁਣਾਉਣਾ ਜਾਂ ਸੁਖਾਸਨ ਤੱਕ ਹੀ ਸੀਮਤ ਨਹੀਂ ਰਹਿਣਾ ਚਾਹੀਦਾ, ਆਤਮਿਕ ਮਾਰਗ ਵਿਚ ਕੇਵਲ ਇਸ ਨੂੰ ਹੀ ਉਨਤੀ ਵਾਲਾ ਰਸਤਾ ਨਹੀਂ ਕਿਹਾ ਜਾ ਸਕਦਾ। ਸਮੁੱਚੀ ਮਾਨਵਤਾ ਤੱਕ ਰਬੀ-ਸਨੇਹਾ ਅਪੜਾਉਣ ਲਈ ਗੁਰਬਾਣੀ ਦਾ ਅਭਿਆਸ ਕਰਨਾ ਚਾਹੀਦਾ ਹੈ। ਰਹਿਤਨਾਮਿਆਂ ਵਿਚ ਕਿਤਨੇ ਸਰਲ ਤੇ ਸਪਸ਼ਟ ਅਖਰਾਂ ਵਿਚ ਹੇਠ ਲਿਖੀ ਸੇਧ ਦਿੱਤੀ ਗਈ ਹੈ:--

**ਜੋ ਸਿਖ ਗੁਰ ਦਰਸਨ ਕੀ ਚਾਹਿ ॥**
**ਦਰਸ਼ਨ ਕਰੈ ਗ੍ਰੰਥ ਜੀ ਆਇ ॥**
**ਪ੍ਰਭਾਤ ਸਮੇਂ ਕਰਕੇ ਇਸ਼ਨਾਂਨ ॥**
**ਤੀਨ ਪ੍ਰਦਖਨਾ ਕਰੇ ਸੁਜਾਨ ॥੬੨॥**

**ਦੋਹਰਾ॥ ਹਾਥ ਜੋੜ ਕਰ ਅਦਬ ਸੋਂ, ਬੈਠੇ ਮੋਹਿ ਹਜ਼ੂਰ ॥**
**ਸੀਸ ਟੇਕ ਗੁਰ ਗ੍ਰੰਥ ਜੀ, ਬਚਨ ਸੁਨੈ ਸੁ ਜਰੂਰ ॥੬੩॥**

**ਚੌਪਈ॥ ਸਬਦ ਸੁਨੈ ਗੁਰ ਹਿਤ ਚਿਤ ਲਾਇ ॥**



Sri Satguru Jagjit Singh Ji eLibrary NamdhariElibrary@gmail.com

ਗਯਾਨ ਸਬਦ ਗੁਰ ਸੁਨੈ ਸੁਨਾਇ ॥
ਜੋ ਮਮ ਸਾਥ ਚਾਹਿ ਕਰਿ ਬਾਤ ॥
ਗ੍ਰੰਥ ਜੀ ਪੜੈ ਵਿਚਾਰੈ ਸਾਥਿ ॥ ੬੪ ॥
ਜੋ ਗੁਰ ਬਚਨ ਸੁਨਨ ਕੀ ਚਾਹਿ,
ਗ੍ਰੰਥ ਵਿਚਾਰ ਸੁਨੇ ਚਿਤ ਲਾਇ ॥
ਮੇਰਾ ਰੂਪ ਗ੍ਰੰਥ ਜੀ ਜਾਨ,
ਇਸ ਮੈ ਭੇਦ ਨਾਹਿੰ ਕਛੁ ਮਾਨ ॥ ੬੫॥

[ਰਹਿਤਨਾਮਾ ਭਾ. ਨੰਦ ਲਾਲ ਜੀ

ਪਾਠ ਕਰਨ ਦੇ ਮੁਖ ਰੂਪ ਵਿਚ ਦੋ ਪਖ ਹਨ, ਇਕ ਬਾਹਿਰ ਮੁਖੀ- 'ਪੜਣਾ ਗੁੜਣਾ ਸੰਸਾਰ ਕੀ ਕਾਰ ਹੈ...'' (ਪੰਨਾ੬੫੦) ਅਤੇ ਦੂਜਾ ਅੰਤਰਿ ਮੁਖੀ- 'ਇਹ ਬਾਣੀ ਜੋ ਜੀਅਹੁ ਜਾਣੈ'' (ਪੰਨਾ ੭੯੭)

ਸੋ 'ਵਿਦਿਆ ਵੀਚਾਰੀ ਤਾਂ ਪਰਉਪਕਾਰੀ' ਵਾਲੇ ਗੁਰ-ਆਸ਼ੇ ਨੂੰ ਮੁਖ ਰਖਦੇ ਹੋਏ ਗੁਰਬਾਣੀ-ਪਾਠ ਦੇ ਸਿਖਿਆਰਥੀ ਬਣ ਕੇ ਹੇਠ ਲਿਖੇ ਵੀਚਾਰਾਂ ਨੂੰ ਆਪਣੇ ਪਲੇ ਬੰਨ੍ਹਣ ਦੀ ਲੋੜ ਹੈ:—

## *ਪਦ ਵੰਡ—*

ਗੁਰਬਾਣੀ ਦੀ ਸ਼ਬਦਾਵਲੀ ਸੰਜੋਗਾਤਮਕ (ਜੁੜਵੇਂ) ਢੰਗ ਨਾਲ ਲਿਖੀ ਹੋਈ ਹੈ, ਜਿਸ ਕਾਰਨ ਪਾਠਕਾਂ ਨੂੰ ਅਰਥ-ਬੋਧ ਤੋਂ ਬਿਨਾਂ ਪਦ-ਛੇਦ ਕਰਨ ਵਿਚ ਔਖਿਆਈ ਪਰਤੀਤ ਹੁੰਦੀ ਹੈ। ਸ਼ੁੱਧ ਪਾਠ ਕਰਨ ਦਾ ਸਭ ਤੋਂ ਪਹਿਲਾ ਅੰਗ ਹੀ ਪਦ-ਛੇਦ ਹੈ। ਗੁਰਬਾਣੀ ਵਿਚ ਸ਼ਬਦਾਵਲੀ ਕਈ ਭਾਂਤ ਦੀ ਵਰਤੀ ਹੋਈ ਹੈ। ਕਈ ਥਾਵਾਂ ਤੇ ਅਗੇਤਰ ਤੇ ਪਿਛੇਤਰ ਅੱਖਰ ਲਗੇ ਹੋਏ ਹਨ, ਕਈ ਸਮਾਸੀ ਸ਼ਬਦ ਹਨ। ਇਸ ਤਰ੍ਹਾਂ ਦੇ ਸ਼ਬਦਾਂ ਨੂੰ ਨਿਖੇੜਨ ਵਿਚ ਸਾਧਾਰਨ ਪਾਠਕ ਟਪਲਾ ਖਾ ਜਾਂਦੇ ਹਨ, ਜਿਸ ਕਰਕੇ ਉਹ ਅਸ਼ੁੱਧ ਪਾਠ ਕਰਦੇ ਹਨ, ਜਿਵੇਂ:—

| ਜੁੜਵਾਂ ਸਰੂਪ | ਪੰਨਾ | ਅਸ਼ੁੱਧ ਪਾਠ | ਸ਼ੁੱਧ ਪਾਠ |
|---|---|---|---|
| ਮੰਨੈਮਗੁਨਚਲੈਪੰਥੁ ॥ | ੩ | ਮਗੁਨ | ਮਗੁ ਨ |



Sri Satguru Jagjit Singh Ji eLibrary NamdhariElibrary@gmail.com

| | | | |
|---|---|---|---|
| ਸਬਦਾਹਮਾਹਿਵਖਾਣੀਐ... | ੬੪ | ਸਬ ਦਾਹ | ਸਬਦਾਹ |
| ਦੂਜਾਕਾਗਲੁ... | ੭੩ | ਕਾ ਗਲੁ | ਕਾਗਲੁ |
| ਨਾਮਰਜਾਦੁਆਇਆ... | ੭੫ | ਨਾਮ-ਰਜਾਦੁ | ਨਾ-ਮਰਜਾਦੁ |
| ਜਿਥੈਡਿਠਾਮਿਰਤਕੋਇਲਬਿਹਠੀ | ੩੨੨ | ਮਿਰਤ ਕੋਇਲ ਬਹਿਠੀ | ਮਿਰਤਕੋ ਇਲ ਬਹਿਠੀ |

ਇਸੇ ਤਰ੍ਹਾਂ 'ਬੰਦਿ ਰਬਾਣੀ' ਨੂੰ 'ਬੰਦਿਰ ਬਾਣੀ', 'ਮਰਦਨ ਲਾਗ' ਨੂੰ 'ਮਰਦ ਨ ਲਾਗ', 'ਜਨ ਕਉ ਧਾਰੈ' ਨੂੰ 'ਜਨਕ ਉਧਾਰੈ' ਪੜ੍ਹਿਆ ਜਾਣਾ ਅਸ਼ੁੱਧ ਹੈ। ਚਤੁਰਾਈ ਨਾਲ ਕੁਢੰਗੀ ਪਦ-ਵੰਡ ਕਰਨੀ ਪਾਪਾਂ ਦਾ ਭਾਗੀ ਬਣਨ ਤੁਲ ਹੈ। ਇਸ ਲਈ 'ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ' (ਪੰਨਾ ੩੪੦) ਦੀ ਲੋੜ ਹੈ।

***ਬਿਸਰਾਮ*** 'ਬਿਸਰਾਮ' ਤੋਂ ਭਾਵ ਅਟਕਣਾ ਜਾਂ ਠਹਿਰਨਾ।

ਹਰ ਇਕ ਸੂਝਵਾਨ ਜਾਣਦਾ ਹੈ ਕਿ ਕਿਸੇ ਲਿਖਤ ਨੂੰ ਠੀਕ ਸਮਝਣ ਸਮਝਾਉਣ ਵਾਸਤੇ ਬਿਸਰਾਮ ਚਿੰਨ੍ਹਾਂ ਦੀ ਵਰਤੋਂ ਕਰਨੀ ਜ਼ਰੂਰੀ ਹੁੰਦੀ ਹੈ। ਇਸੇ ਪ੍ਰਕਾਰ ਗੁਰਬਾਣੀ ਦੇ ਠੀਕ ਆਸ਼ੇ ਨੂੰ ਸਮਝਣ ਅਥਵਾ ਦੂਜੇ ਤਾਈਂ ਸਮਝਾਉਣ ਹਿਤ ਠੀਕ ਥਾਵਾਂ ਤੇ ਬਿਸਰਾਮ ਲਾ ਕੇ ਉਚਾਰਣਾ ਹੀ ਸ਼ੋਭਾ ਦਿੰਦਾ ਹੈ। ਬਿਸਰਾਮ ਚਿੰਨ੍ਹਾਂ ਦੀ ਅਯੋਗ ਵਰਤੋਂ ਨਾਲ ਅਰਥ ਦਾ ਅਨਰਥ ਹੋ ਜਾਂਦਾ ਹੈ। ਇਸ ਲਈ ਹੇਠ ਲਿਖੀਆਂ ਕੁਝ ਉਦਾਹਰਣਾਂ ਪਾਠਕਾਂ ਦੀ ਗਿਆਤ ਲਈ ਦਿੱਤੀਆਂ ਜਾਂਦੀਆਂ ਹਨ:—

| **ਅਸ਼ੁੱਧ ਬਿਸਰਾਮ** | **ਸ਼ੁੱਧ ਬਿਸਰਾਮ** |
|---|---|
| ੧) ਹੋਦੈ ਪਰਤਖਿ, ਗੁਰੂ ਜੋ ਵਿਛੁੜੇ,<br>ਤਿਨ ਕਉ ਦਰਿ ਢੋਈ ਨਾਹੀ॥ | ਹੋਦੈ ਪਰਤਖਿ ਗੁਰੂ, ਜੋ ਵਿਛੁੜੇ,<br>ਤਿਨ ਕਉ ਦਰਿ ਢੋਈ ਨਾਹੀ॥ [ਪੰ. ੩੦੮ |
| ੨) ਹਰਿ ਮੇਲਹੁ ਸਜਣੁ ਪੁਰਖੁ ਮੇਰਾ,<br>ਸਿਰੁ ਤਿਨ ਵਿਟਹੁ ਤਲ ਰੋਲੀਆ॥ | ਹਰਿ ਮੇਲਹੁ ਸਜਣੁ ਪੁਰਖੁ,<br>ਮੇਰਾ ਸਿਰੁ ਤਿਨ ਵਿਟਹੁ ਤਲ ਰੋਲੀਆ॥<br>[ਪੰਨਾ ੩੧੧ |



Sri Satguru Jagjit Singh Ji eLibrary NamdhariElibrary@gmail.com

| | |
|---|---|
| ੩)ਕਿਆ ਬਸੁ ਜਉ, ਬਿਖੁ ਦੇ ਮਹਤਾਰੀ॥ | ਕਿਆ ਬਸੁ, ਜਉ ਬਿਖੁ ਦੇ ਮਹਤਾਰੀ॥ [ਪੰਨਾ ੩੨੮ |
| ੪) ਇਹ ਚਿੰਤਾ ਉਪਜੀ ਘਟ ਮੈ, ਜਬ ਗੁਰ ਚਰਨਨ ਅਨੁਰਾਗਿਓ॥ | ਇਹ ਚਿੰਤਾ ਉਪਜੀ ਘਟ ਮੈ ਜਬ, ਗੁਰ ਚਰਨਨ ਅਨੁਰਾਗਿਓ॥ [ਪੰਨਾ੧੦੦੮ |
| ੫) ਗੁਰ ਅਰਜੁਨੁ ਘਰਿ,ਗੁਰ ਰਾਮਦਾਸ, ਭਗਤ ਉਤਰਿ ਆਯਉ॥ | ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਭਗਤ ਉਤਰਿ ਆਯਉ॥ [ਪੰ. ੧੪੦੭ |

**ਨੋਟ**– (੧) 'ਦੇਹੁਰੀ' ਜਾਂ 'ਦੇਹਲੀ ਦੀਪਕ' ਪਦ ਤੋਂ ਪਹਿਲਾਂ ਜਾਂ ਪਿਛੋਂ ਕੋਈ ਬਿਸਰਾਮ ਦੇਣਾ ਉਚਿਤ ਨਹੀਂ। 'ਦੇਹਲੀ ਦੀਪਕ' ਪਦ ਉਹ ਹੁੰਦਾ ਹੈ ਜਿਹੜਾ ਦੋਨਾਂ ਪਾਸੇ ਠੀਕ ਲਗਦਾ ਹੋਵੇ। ਜਿਵੇਂ ਦੇਹਲੀ ਉਪਰ ਧਰਿਆ ਹੋਇਆ ਦੀਵਾ ਦੋਨਾਂ ਪਾਸੇ ਚਾਨਣ ਦੇਂਦਾ ਹੈ, ਤਿਵੇਂ ਹੀ ਦੇਹਲੀ ਦੀਪਕ ਪਦ ਆਪਣੇ ਤੋਂ ਪਹਿਲਾ ਅਤੇ ਪਿਛੋਂ ਦੇ ਪਦਾਂ ਨਾਲ ਲਗ ਕੇ ਹੀ ਠੀਕ ਅਰਥ ਦੇਂਦਾ ਹੈ। ਇਸ ਲਈ ਜਿਨ੍ਹਾਂ ਵਿਚ ਦੇਹਲੀ ਦੀਪਕ ਪਦ ਵਰਤਿਆ ਹੋਵੇ, ਉਚਾਰਨ ਬੜੇ ਧਿਆਨ ਨਾਲ ਕਰਨਾ ਚਾਹੀਦਾ ਹੈ। ਉਦਾਹਰਣਾਂ ਇਉਂ ਹਨ:--

| ਪੰਕਤੀ | ਦੇਹਲੀ ਦੀਪਕ ਪਦ |
|---|---|
| ੳ) ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥ [ਪੰਨਾ ੫ | ਲਖ |
| ਅ) ਨਾਨਕ, ਨਦਰੀ ਬਾਹਰੇ, ਰਾਚਹਿ ਦਾਨਿ ਨ ਨਾਇ॥ [ਪੰ. ੧੫ | ਨ |

**(੨) ਜਿਨ੍ਹਾਂ ਪੰਕਤੀਆਂ ਵਿਚ 'ਨ' 'ਨਾਂਹ' ਦੇ ਅਰਥਾਂ ਵਿਚ ਆਉਂਦਾ ਹੈ, ਉਨ੍ਹਾਂ ਵਿਚ ਬਿਸਰਾਮ ਬਾਰੇ ਖਾਸ ਧਿਆਨ ਰਖ ਕੇ ਪਾਠ ਕਰਨ ਦੀ ਲੋੜ ਹੁੰਦੀ ਹੈ, ਵਰਨਾ ਅਰਥ ਬਿਲਕੁਲ ਹੀ ਉਲਟ ਹੋ ਜਾਣਗੇ।**

## ਮੁਕਤਾ

**ਗੁਰਮੁਖੀ ਦੀ ਪੈਂਤੀ-ਅਖਰੀ ਵਿਚ ੳ, ਅ, ੲ, ਤਿੰਨ ਸਵਰ ਰੂਪ ਅਤੇ 'ਸ' ਤੋਂ 'ੜ' ਤਕ ੩੨ ਅਖਰ ਵਿਅੰਜਨ (ਮੁਕਤਾ) ਰੂਪ ਹਨ। ਇਸ ਵਰਣਮਾਲਾ ਵਿਚ ਙ,ਞ,ਣ,ਨ ਅਤੇ ਮ ਪੰਜ ਅੱਖਰ ਮੁਕਤਾ ਹੁੰਦੇ ਹੋਏ ਵੀ ਅਨੁਨਾਸ਼ਕ ਹਨ।**



Sri Satguru Jagjit Singh Ji eLibrary NamdhariElibrary@gmail.com

ਉਨ੍ਹਾਂ ਸ਼ਬਦਾਂ ਦਾ ਉਚਾਰਨ, ਜਿਥੇ 'ਅ' ਅਗੇਤਰ ਰੂਪ ਵਿਚ ਵਰਤਿਆ ਹੋਵੇ, ਸਪਸ਼ਟ ਉਚਾਰਨ ਇਉਂ ਕਰਨਾ ਚਾਹੀਦਾ ਹੈ, ਅ-ਕਲਪਿਤ, ਅ-ਪਰਸ, ਅ-ਮਰਤ, ਅ-ਕਰਮ ਆਦਿ।

'ਅ' 'ਯ' ਜਦੋਂ ਪਿਛੇਤਰ ਰੂਪ ਵਿਚ ਵਰਤੇ ਹੋਏ ਹੋਣ ਤਾਂ ਇਨ੍ਹਾਂ ਦਾ ਉਚਾਰਨ ਇਉਂ ਕਰਨਾ ਚਾਹੀਦਾ ਹੈ, ਐੜੇ ਦੀ ਆਵਾਜ਼ ਬਿਹਾਰੀ ਨਾਲੋਂ ਦੂਣੀ ਕਰਨੀ ਹੈ। 'ਯ' ਦੁਲਾਵਾਂ ਦੀ ਆਵਾਜ਼ ਦੇਂਦਾ ਹੈ, ਜਿਵੇਂ ਜਯ-ਜੈ,ਭਯ-ਭੈ, ਮਯ-ਮੈਂ।

## ਕੰਨਾ

ਇਸ ਦਾ ਉਚਾਰਨ ਸੰਬੋਧਨ ਰੂਪ ਵਿਚ ਬਿੰਦੀ-ਰਹਿਤ ਕੀਤਾ ਜਾਂਦਾ ਹੈ। ਜਿਵੇਂ:-

**(੧) ਗੁਰਾ! ਇਕ ਦੇਹਿ ਬੁਝਾਈ ॥** [ਪੰਨਾ ੨

**(੨) ਮੇਰੇ ਗੋਵਿੰਦਾ! ਗੁਣ ਗਾਵਾ ਤ੍ਰਿਪਤਿ ਮਨਿ ਹੋਇ॥** [ਪੰਨਾ ੪੦

ਅ) ਜਦੋਂ ਕੰਨਾ ਬਹੁ-ਬਚਨ ਦਾ ਲਖਾਇਕ ਹੋਵੇ ਤਾਂ ਬਿੰਦੀ ਸਹਿਤ ਉਚਾਰਨ ਕਰਨਾ ਚਾਹੀਦਾ ਹੈ, ਜਿਵੇਂ:-

**(੧) ਗੁਰਸਿਖਾ ਇਕੋ ਪਿਆਰੁ ....** [ਪੰਨਾ ੬੪੮

**(੨) ਸਾਧਾ ਮਹਿ ਇਹ ਹਮਰੀ ਜਿੰਦੂ ॥** [ਪੰਨਾ ੧੮੩

ੲ) ਸੰਸਕ੍ਰਿਤ ਦੇ ਇਸਤਰੀ ਲਿੰਗ ਸ਼ਬਦਾਂ ਨਾਲ ਕੰਨਾ ਬਿੰਦੀ ਰਹਿਤ ਹੀ ਉਚਾਰਨਾ ਚਾਹੀਦਾ ਹੈ। ਜਿਵੇਂ:-

**....ਸਿਖਾ ਸੂਤੁ ਧੋਤੀ ਕੀਨੀ ॥** [ਪੰਨਾ ੩੫੮

**.....ਗੁਰ ਸਤਿਗੁਰ ਦੇਹਾ ॥** [ਪੰਨਾ ੭੨੬

ਜਦੋਂ 'ਯ' ਮਗਰੋਂ ਕੰਨਾ ਲਗਾ ਹੋਵੇ, ਤਾਂ ਉਚਾਰਨ 'ਇਆ' ਬਣ ਜਾਂਦਾ ਹੈ:-

ਦਯਾ—ਦਇਆ ਦਯਾਲ—ਦਇਆਲ

## ਸਿਹਾਰੀ

ਇਸਤਰੀ ਲਿੰਗ ਵਾਚਕ ਸ਼ਬਦਾਂ ਲਈ ਸਿਹਾਰੀ (ਿ) ਦੀ ਮਾਤਰਾ ਲਗਦੀ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਪ੍ਰਕਾਰ ਦੀਆਂ ਬੋਲੀਆਂ



Sri Satguru Jagjit Singh Ji eLibrary NamdhariElibrary@gmail.com

ਵਰਤੀਆਂ ਗਈਆਂ ਹਨ, ਜਿਨ੍ਹਾਂ ਵਿਚ ਹਿੰਦੀ ਦੇ ਵੀ ਕਈ ਸ਼ਬਦ ਹਨ। ਕਈ ਸਜਣ ਇਉਂ ਆਖਦੇ ਹਨ ਕਿ ਗੁਰਬਾਣੀ ਵਿਚ ਸ਼ਬਦ ਜੋੜਾਂ ਦਾ ਨਿਯਮ ਉਹੀ ਹੈ ਜੋ ਹਿੰਦੀ ਵਿਚ ਹੈ ਅਤੇ ਇਨ੍ਹਾਂ ਸ਼ਬਦਾਂ ਦਾ ਉਚਾਰਨ ਵੀ ਉਸੇ ਤਰ੍ਹਾਂ ਹੀ ਕਰਨਾ ਚਾਹੀਦਾ ਹੈ ਜਿਵੇਂ ਕਿ ਹਰਿ ਨੂੰ 'ਹਰੀ', ਭਗਤਿ ਨੂੰ 'ਭਗਤੀ', ਜਨਨਿ ਨੂੰ 'ਜਨਨੀ' ਕੂਕਰਿ ਨੂੰ 'ਕੂਕਰੀ' ਆਦਿ ਆਦਿ। ਪਰ ਇਹ ਵੀਚਾਰ ਠੀਕ ਨਹੀਂ ਹਨ ਕਿਉਂਕਿ ਪੰਜਾਬੀ ਵਿਚ ਸਿਹਾਰੀ ਦੀ ਵਰਤੋਂ ਲਘੂ ਮਾਤਰਾ ਵਿਚ ਹੁੰਦੀ ਹੈ ਅਤੇ ਹਿੰਦੀ ਵਿਚ ਦੀਰਘ ਮਾਤਰਾ ਵਾਂਗ। ਸੋ ਇਸ ਤਰ੍ਹਾਂ ਦੇ ਵੀਚਾਰ ਟਪਲੇ ਵਿਚ ਪਾ ਦਿੰਦੇ ਹਨ। ਇਸ ਲਈ ਅਜਿਹੇ ਸ਼ਬਦਾਂ ਵਿਚ ਸਿਹਾਰੀ ਦੀ ਆਵਾਜ਼ ਸਿਹਾਰੀ ਵਾਂਗ ਹੀ ਉਚਾਰਨੀ ਯੋਗ ਹੈ, ਦੀਰਘ ਮਾਤਰਾ ਵਿਚ ਨਹੀਂ। ਗੁਰਬਾਣੀ ਦੀ ਰਚਨਾ ਵਾਰਤਕ ਵਿਚ ਨਹੀਂ ਕਾਵਿ ਵਿਚ ਹੈ, ਅਤੇ ਇਸ ਵਿਚ ਸੰਗੀਤੀ ਪ੍ਰਬੰਧ ਵੀ ਹੈ। ਇਸ ਲਈ ਹਿੰਦੀ-ਨੁਮਾ ਉਚਾਰਨ ਕਰਨ ਨਾਲ ਲੈਅ ਵਿਚ ਫ਼ਰਕ ਪੈਦਾ ਹੋ ਜਾਂਦਾ ਹੈ ਜੋ ਪਾਠ-ਚਾਲ ਨੂੰ ਵੀ ਭੰਗ ਕਰ ਦੇਂਦਾ ਹੈ ਜਿਵੇਂ ਕਿ:–

**ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ... [ਪੰਨਾ ੭੬੧**

ਇਸ ਪੰਕਤੀ ਵਿਚ ਜੇਕਰ 'ਸਿਮ੍ਰਿਤਿ' ਪਦ ਨੂੰ ਹਿੰਦੀ ਵਾਂਗ 'ਸਿਮ੍ਰਿਤੀ' ਉਚਾਰਨ ਕਰੀਏ ਤਾਂ ਚਾਲ ਰੁੱਕ ਜਾਂਦੀ ਹੈ। ਇਸ ਲਈ ਅਜਿਹੇ ਸ਼ਬਦਾਂ ਵਿਚ ਸਿਹਾਰੀ ਦੀ ਲਘੂ ਮਾਤਰਾ ਉਚਾਰਨੀ ਹੀ ਸ਼ੁੱਧ ਹੈ, ਦੀਰਘ ਨਹੀਂ। ਗੁਰਮੁਖੀ ਉਚਾਰਨਾਂ ਨੂੰ ਮੁਖ ਰਖਣਾ ਚਾਹੀਦਾ ਹੈ, ਨਹੀਂ ਤਾਂ ਪਾਠ ਅਸ਼ੁੱਧ ਸਮਝਿਆ ਜਾਵੇਗਾ।

ਹਿੰਦੀ ਵਿਚ –

ਪ੍ਰਤਿਪਾਲਕ ਦਾ ਪ੍ਰਤੀਪਾਲਕ
ਗਲਿਆ ਦਾ ਗਲੀਆ
ਪ੍ਰਤਿ ਦਾ 'ਪ੍ਰਤੀ' ਅਤੇ
ਪਤਿ ਦਾ ਪਤੀ ਉਚਾਰਨ ਕੀਤਾ ਜਾਂਦਾ ਹੈ।

ਗੁਰਬਾਣੀ ਵਿਆਕਰਣ ਦੇ ਨਿਯਮਾਂ ਅਨੁਸਾਰ ਅਜਿਹੇ ਸ਼ਬਦਾਂ ਵਿਚ ਸਿਹਾਰੀ ਵਾਲਾ ਠੀਕ ਉਚਾਰਨ ਕਰਨਾ ਹੀ ਸੋਭਦਾ ਹੈ। ਹਿੰਦੀ ਵਿਚ 'ਕੁਟੀਆ'



Sri Satguru Jagjit Singh Ji eLibrary NamdhariElibrary@gmail.com

ਦਾ ਸ਼ਬਦ ਜੋੜ ਸਿਹਾਰੀ ਸਹਿਤ 'ਕੁਟਿਯਾ' ਲਿਖਿਆ ਜਾਂਦਾ ਹੈ, ਪਰ ਗੁਰਮੁਖੀ ਵਿਚ ਇਉਂ ਲਿਖਣਾ ਮੂਲੋਂ ਹੀ ਅਸ਼ੁੱਧ ਮੰਨਿਆ ਜਾਵੇਗਾ। ਹਾਂ, ਜਿੱਥੇ ਹਿੰਦੀ ਅਤੇ ਫ਼ਾਰਸੀ ਦੇ ਸ਼ਬਦ ਉਚਾਰਨ ਪਾਠ-ਚਾਲ ਵਿਚ ਕੋਈ ਫ਼ਰਕ ਨਹੀਂ ਪਾਉਂਦੇ, ਉਥੇ ਉਨ੍ਹਾਂ ਦਾ ਉਚਾਰਨ ਸਾਹਿਤਕਾਰੀ ਭਾਸ਼ਾ ਅਨੁਸਾਰ ਹੀ ਕਰਨਾ ਉਚਿਤ ਹੋਵੇਗਾ। ਫਾਰਸੀ ਦੇ ਸ਼ਬਦਾਂ ਦਾ ਸਰੂਪ ਜੋ ਲੁਗਾਇਤਾਂ (ਕੋਸ਼ਾਂ) ਵਿਚ ਵੇਖੋ ਤਾਂ ਉਥੇ ਜ਼ੇਰ, ਜ਼ਬਰ ਲਿਖਤੀ ਰੂਪ ਵਿਚ ਨਹੀਂ ਲਾਈ ਜਾਂਦੀ, ਪਰ ਬੋਲੀ ਜਾਂਦੀ ਹੈ ਜਿਵੇਂ, ਪਿਸਰ, ਪਿਦਰ ਨੂੰ 'ਪਸਰ, ਪਦਰ' ਲਿਖਿਆ ਜਾਂਦਾ ਹੈ।

## ਬਿਹਾਰੀ

ਉਤਮ ਪੁਰਖ ਕਿਰਿਆ ਵਿਚ ਬਿਹਾਰੀ ਦਾ ਉਚਾਰਨ ਬਿੰਦੀ ਸਹਿਤ ਹੀ ਹੁੰਦਾ ਹੈ। ਜਿਵੇਂ:--

**ਗੁਣ ਬੋਲੀਂ ਮੇਰੀ ਮਾਇ ॥** [ਪੰਨਾ ੪੦੭

....**ਭੋਜਨ ਸਾਰ ਕਰਾਈਂ ॥** [ਪੰਨਾ ੧੪੭

ਸੰਗਿਆ ਦੇ ਬਹੁਵਚਨੀ ਰੂਪ ਜਾਂ ਸੰਬੋਧਨ ਵਾਚਕ ਸ਼ਬਦਾਂ ਨਾਲ (ੀ) ਦਾ ਪ੍ਰਯੋਗ ਕੀਤਾ ਜਾਂਦਾ ਹੈ, ਪਰ ਅਰਥ ਭੇਦ ਨੂੰ ਮੁਖ ਰਖਦੇ ਹੋਏ ਬਿਹਾਰੀ ਦੇ ਨਾਲ ਬਿੰਦੀ ਦੀ ਵਰਤੋਂ ਕਰਨੀ ਜ਼ਰੂਰੀ ਹੁੰਦੀ ਹੈ, ਜਿਵੇਂ:--

ਪੁਤ੍ਰੀਂ ਗੁਰਸਿਖੀਂ, ਚਹੁਚਕੀਂ, ਪਿਤਰੀਂ, ਥਾਈਂ, ਜਾਹੀਂ, ਆਦਿ।

**ਨੋਟ-** 'ਪ੍ਰਸਾਦੀ' ਤੇ 'ਨਦਰੀ' ਨੂੰ ਬਿੰਦੀ ਸਹਿਤ 'ਪ੍ਰਸਾਦੀਂ' ਤੇ 'ਨਦਰੀਂ' ਉਚਾਰਨ ਕਰਨਾ ਠੀਕ ਨਹੀਂ, ਕਿਉਂਕਿ ਇਨ੍ਹਾਂ ਦੇ ਅਰਥ ਕਿਰਪਾ ਤੇ ਨਦਰ ਨਾਲ ਹਨ, 'ਕਿਰਪਾਵਾਂ ਤੇ ਨਦਰਾਵਾਂ ਨਾਲ' ਨਹੀਂ।

## ਔਂਕੜ (ੁ)

ਗੁਰਬਾਣੀ ਵਿਚ ਬਹੁਤੇ ਸ਼ਬਦਾਂ ਦੇ ਅੰਤਲੇ ਅੱਖਰ ਨਾਲ ਔਂਕੜ ਦੀ ਵਰਤੋਂ ਕੀਤੀ ਗਈ ਹੈ। ਸ਼ੁੱਧ ਪਾਠ ਕਰਨ ਹਿਤ ਇਸ ਦਾ ਉਚਾਰਨ ਸਮਝਣ ਦੀ ਅਤੀ ਲੋੜ ਹੈ। ਗੁਰਬਾਣੀ ਵਿਆਕਰਣ ਅਨੁਸਾਰ ਇਹ ਔਂਕੜ ਇਕ ਬਚਨ



Sri Satguru Jagjit Singh Ji eLibrary NamdhariElibrary@gmail.com

ਪੁਲਿੰਗ ਨਾਉਂ ਨੂੰ ਪ੍ਰਗਟਾਉਂਦਾ ਹੈ ਅਤੇ ਕਈ ਪੁਲਿੰਗ ਨਾਉ (Noun) ਦੀ ਥਾਂ ਵਰਤੇ ਗਏ ਪੜਨਾਉਂ (Pronoun) ਦਾ ਅੰਤਲਾ ਅੱਖਰ ਵੀ ਔਂਕੁੜ ਸਹਿਤ ਹੁੰਦਾ ਹੈ। ਅਜਿਹੇ ਸ਼ਬਦ ਉਚਾਰਨ ਸਮੇਂ ਔਂਕੁੜ ਨੂੰ ਹੋੜੇ ਦੀ ਆਵਾਜ਼ ਵਾਂਗ ਬੋਲਣਾ ਕਤਈ ਅਸ਼ੁੱਧ ਹੈ। ਕਈ ਇਸਤ੍ਰੀਲਿੰਗ ਨਾਂਵ ਮੂਲਕ ਤੌਰ ਤੇ ਔਂਕੁੜ ਸਹਿਤ ਹੁੰਦੇ ਹਨ। ਇਨ੍ਹਾਂ ਦੋਹਾਂ ਹਾਲਤਾਂ ਵਿਚ ਔਂਕੁੜ ਦਾ ਉਚਾਰਨ ਨਾਂ-ਮਾਤਰ ਹੀ ਹੁੰਦਾ ਹੈ (ਹੋੜੇ ਦੀ ਆਵਾਜ਼ ਬੁਲਾਉਣੀ ਤਾਂ ਬਿਲਕੁਲ ਹੀ ਅਸ਼ੁੱਧ ਹੈ)। ਹੇਠਾਂ ਕੁਝ ਕੁ ਉਦਾਹਰਣਾਂ ਦਿੱਤੀਆਂ ਜਾਂਦੀਆਂ ਹਨ:–

ੳ) ਸਾਹੁ ਨੂੰ ਸਾਹੋ, ਮੀਹੁ ਨੂੰ ਮੀਹੋ, ਨੀਹੁ ਨੂੰ ਨੀਹੋ, ਸੀਹੁ ਨੂੰ ਸੀਹੋ ਅਤੇ ਘਾਹੁ ਨੂੰ ਘਾਹੋ ਉਚਾਰਨਾ ਅਸ਼ੁੱਧ ਹੈ।

ਅ) ਇਸੇ ਤਰ੍ਹਾਂ 'ਇਹੁ' ਪੜਨਾਂਵ ਦਾ ਇਹੋ' ਉਚਾਰਨ ਕਰਨਾ ਅਸ਼ੁੱਧ ਹੈ। ਔਂਕੁੜ ਇਕ ਬਚਨ ਪੁਲਿੰਗ ਨਾਵ ਦਾ ਪ੍ਰਤੀਕ ਹੈ।

ੲ) ਕਈ ਕਿਰਿਆ ਰੂਪੀ ਸ਼ਬਦ ਵੀ ਔਂਕੁੜ ਸਹਿਤ ਹਨ, ਜਿਵੇਂ 'ਜਾਹੁ' 'ਖਾਹੁ' ਇਨ੍ਹਾਂ ਦਾ ਉਚਾਰਨ ਔਂਕੜ ਸਹਿਤ ਕਰਨਾ ਜ਼ਰੂਰੀ ਹੈ ਪਰੰਤੂ 'ਹੋੜਾ' ਸਹਿਤ ਉਚਾਰਨਾ ਅਸ਼ੁੱਧ ਹੈ।

ਸ) ਜਿਥੇ ਗਿਣਤੀ ਵਾਚਕ ਸ਼ਬਦਾਂ ਦਾ ਅੰਤਲਾ 'ਹ' ਔਂਕੁੜ ਸਹਿਤ ਹੋਵੇ, ਉਸ ਨੂੰ ਬਿੰਦੀ ਸਹਿਤ ਉਚਾਰਨਾ ਚਾਹੀਦਾ ਹੈ ਨਹੀਂ ਤਾਂ ਅਨਰਥ ਹੋ ਜਾਂਦੇ ਹਨ; ਜਿਵੇਂ ਕਿ 'ਤਿਹੁ'। ਜੇ ਇਥੇ ਔਂਕੁੜ ਸਪਸ਼ਟ ਰੂਪ ਵਿਚ ਨ ਉਚਾਰਿਆ ਜਾਵੇ ਤਾਂ ਇਸ ਦੇ ਅਰਥ ਹੋ ਜਾਣਗੇ 'ਤਿਹ' (ਪਿਆਸ)। ਸੋ ਅਜਿਹੇ ਸ਼ਬਦਾਂ ਦਾ ਔਂਕੁੜ ਬਿੰਦੀ ਸਹਿਤ ਉਚਾਰਨਾ ਹੀ ਸ਼ੁੱਧ ਹੈ ਜਿਵੇਂ ਚਹੁੰ, ਪੰਚਹੁੰ, ਆਦਿ ਆਦਿ। ਜਿਥੇ 'ਹ' ਅੰਤ ਸੰਬੋਧਨ ਰੂਪ ਵਿਚ ਹੋਵੇ, ਉਥੇ ਬਿੰਦੀ ਦਾ ਉਚਾਰਨ ਨਹੀਂ ਕਰਨਾ।

ਹ) ਕਈ ਇਸਤ੍ਰੀਵਾਚਕ ਸ਼ਬਦ ਮੂਲਕ ਰੂਪ ਵਿਚ ਹੀ ਔਂਕੁੜ ਸਹਿਤ ਹਨ, ਜਿਵੇਂ ਕਿ–ਮੈਲੁ, ਰਤੁ, ਕਲਤੁ, ਬਸਤੁ ਆਦਿ। ਅਜਿਹੇ ਸ਼ਬਦਾਂ ਨੂੰ ਔਂਕੁੜ ਜਾਂ ਹੋੜੇ ਦੀ ਆਵਾਜ਼ ਨਾਲ ਉਚਾਰਨਾ ਬਿਲਕੁਲ ਅਸ਼ੁੱਧ ਹੈ।



Sri Satguru Jagjit Singh Ji eLibrary NamdhariElibrary@gmail.com

ਕ) ਕਈ ਸ਼ਬਦਾਂ ਦੇ ਵਿਚਲੇ ਅੱਖਰ ਨੂੰ ਔਂਕੁੜ ਲੱਗਾ ਹੁੰਦਾ ਹੈ ਪਰ ਪਾਠ ਕਰਨ ਵੇਲੇ ਬਹੁਤੇ ਪਾਠੀ ਅਣਗਹਿਲੀ ਕਾਰਨ ਅਖੋਂ ਉਹਲੇ ਕਰਕੇ ਉਸ ਦਾ ਉਚਾਰਨ ਹੀ ਨਹੀਂ ਕਰਦੇ। ਅਸਲ ਵਿਚ ਉਹ ਨਾਵਾਂ ਜਾਂ ਵਿਸ਼ੇਸ਼ਣਾਂ ਦੇ ਵਿਚਲੇ ਅਖਰਾਂ ਨਾਲ ਮੂਲ ਰੂਪ ਵਿਚ ਹੀ ਹੁੰਦਾ ਹੈ, ਜਿਵੇਂ ਕਿ ਠਾਕੁਰ, ਅੰਧੁਲਾ, ਚਤੁਰ, ਤਰੁਣ ਆਦਿ। ਅਜਿਹੇ ਸ਼ਬਦਾਂ ਵਿਚ ਔਂਕੁੜ ਦਾ ਉਚਾਰਨ ਸਪਸ਼ਟ ਰੂਪ ਵਿਚ ਕਰਨਾ ਲੋੜੀਂਦਾ ਹੈ।

ਖ) ਔਂਕੁੜ ਜਿਥੇ ਇਕ ਬਚਨ ਨਾਵ ਦਾ ਲਖਾਇਕ ਹੁੰਦਾ ਹੈ, ਉਥੇ ਨਾਂਵ ਜਾਂ ਵਿਸ਼ੇਸ਼ਣਾਂ ਨੂੰ ਵੀ ਲਗਦਾ ਹੈ ਅਤੇ ਕਈ ਵਾਰੀ ਕਿਰਿਆ ਰੂਪ ਵਿਚ ਵੀ ਵਰਤਿਆ ਜਾਂਦਾ ਹੈ। ਅਜਿਹੀ ਹਾਲਤ ਵਿਚ ਔਂਕੁੜ ਨੂੰ ਔਂਕੁੜ ਦੀ ਆਵਾਜ਼ ਨਾਲ ਉਚਾਰਨ ਕਰਨਾ ਹੀ ਸ਼ੁੱਧ ਹੈ, ਹੋੜੇ ਅਥਵਾ ਦੁਲੈਂਕੜੇ ਦੀ ਆਵਾਜ਼ ਅਸ਼ੁੱਧ ਹੋਵੇਗੀ; ਜਿਵੇਂ ਕਿ:--

**੧) ਦੇਹੁ ਦਰਸੁ ਨਾਨਕ ਬਲਿਹਾਰੀ.... [ਪੰਨਾ ੪੭੮**

**੨) ਦਇਆ ਕਰਹੁ ਦਇਆਲ ਆਪਣੀ ਸਿਫਤਿ ਦੇਹੁ ॥**

**[ਪੰਨਾ ੯੬੧**

ਗ) ਇਸਤਰੀ ਲਿੰਗ ਵਾਚਕ ਸ਼ਬਦਾਂ ਵਿਚ (ੳ) ਦੀ ਮਾਤਰਾ ਨਹੀਂ ਲਗਦੀ। ਸਥਾਨ ਵਾਚੀ ਸ਼ਬਦ ਨਾਲ 'ੳ' ਦੀ ਮਾਤਰਾ ਲਗਦੀ ਹੈ।

ਘ) 'ਉ' ਉਤਮ ਪੁਰਖ ਵਿਚ ਗੁਰਬਾਣੀ ਅੰਦਰ ਬਹੁਤ ਥਾਈਂ ਵਰਤਿਆ ਗਿਆ ਹੈ ਅਤੇ ਇਸ ਦਾ ਉਚਾਰਨ ਬਿੰਦੀ ਸਹਿਤ ਔਂਕੁੜ ਦੀ ਆਵਾਜ਼ ਵਿਚ ਉਚਾਰਨਾ ਹੀ ਸ਼ੁੱਧ ਪਾਠ ਹੈ; ਜਿਵੇਂ- ਜਾਉਂ, ਪਹਰਉਂ, ਮਾਨਉਂ, ਕਰਉਂ, ਪਾਵਉਂ ਆਦਿ ਆਦਿ। ਜਿਵੇਂ ਅੰਗਰੇਜ਼ੀ ਵਿਚ 'let' ਦੀ ਵਰਤੋਂ ਹੁੰਦੀ ਹੈ, ਉਸੇ ਤਰ੍ਹਾਂ ਦੇ ਵਾਕਾਂ ਦੀ ਬਣਤਰ, ਭਾਵ ਅਰਥ ਕਿਰਿਆਵਾਚੀ ਪਦਾਂ ਦੇ ਅੰਤ ਵਿਚ ਲੱਗੇ ਔਂਕੁੜ-ਉੜੇ ਵਿਚੋਂ ਨਿਕਲਦੇ ਹਨ; ਜਿਵੇ:--

**੧) ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ॥ [ਪੰਨਾ ੪੮੩**



Sri Satguru Jagjit Singh Ji eLibrary NamdhariElibrary@gmail.com

੨) ਕੋਈ ਭਲਾ ਕਹਉ ਭਾਵੈ ਬੁਰਾ ਕਹਉ.... [ਪੰਨਾ ੫੨੮

ਇਨ੍ਹਾਂ ਦੋਹਾਂ ਵਾਕਾਂ ਵਿਚ 'ਉ' ਨੂੰ ਬਿੰਦੀ ਰਹਿਤ ਹੀ ਉਚਾਰਨਾ ਸ਼ੁੱਧ ਹੈ। ਅਜਿਹੇ ਸੰਕੇਤ ਦੇਣ ਦਾ ਇਹ ਭਾਵ ਹੈ ਕਿ ਅੰਤਲੇ ਔਂਕੁੜ ਦੀ ਵਰਤੋਂ ਵਾਲੇ ਸ਼ਬਦਾਂ ਦਾ ਸ਼ੁੱਧ ਉਚਾਰਨ ਬਾਰੇ ਅਭਿਆਸ ਦੀ ਲੋੜ ਹੈ।

## ਦੁਲੈਂਕੜੇ (=)

ਉਤਮ ਪੁਰਖ ਵਿਚ ਲਗੇ ਹੋਏ ਦੁਲੈਂਕੜਿਆਂ ਦਾ ਉਚਾਰਨ ਹਮੇਸ਼ਾਂ ਬਿੰਦੀ ਸਹਿਤ ਕੀਤਾ ਜਾਂਦਾ ਹੈ; ਜਿਵੇ:–

੧) ਸੇਵਾ ਕਛੂ ਨ ਜਾਨਊ ॥.... [ਪੰਨਾ ੮੦੯

੨) ਖਿਨੁ ਪਲੁ ਘੜੀ ਨ ਜੀਵਊ... [ਪੰਨਾ ੧੨੪੮

## ਲਾਂਵ ( ੇ )

ਆਮ ਤੌਰ ਤੇ ਇਕ ਲਾਂ ਦਾ ਉਚਾਰਨ ਬਿੰਦੀ ਰਹਿਤ ਹੀ ਹੁੰਦਾ ਹੈ। ਇਕ ਲਾਂ ਤੇ ਦੋ ਦੁਲਾਵਾਂ ਦਾ ਉਚਾਰਨ ਕਾਲ-ਭੇਦ ਨੂੰ ਵੀ ਪ੍ਰਗਟ ਕਰਦਾ ਹੈ।

## ਦੁਲਾਵਾਂ ( ੈ )

ਦੁਲਾਵਾਂ ਵਾਲੇ ਸ਼ਬਦਾਂ ਦਾ ਉਚਾਰਨ ਧਿਆਨ ਨਾਲ ਕਰਨਾ ਚਾਹੀਦਾ ਹੈ, ਕਿਉਂਕਿ ਬਿੰਦੀ ਸਹਿਤ ਤੇ ਬਿੰਦੀ ਰਹਿਤ ਉਚਾਰਨ ਨਾਲ ਅਰਥ ਭੇਦ ਹੋ ਜਾਂਦਾ ਹੈ; ਜਿਵੇ:– ਤੈ ਤੇ ਤੈਂ ਦਾ ਫਰਕ ਹੈ।

## ਹੋੜਾ, ਕਨੌੜਾ

ਇਨ੍ਹਾਂ ਨਾਲ ਬਿੰਦੀ ਦਾ ਘਟ ਹੀ ਪ੍ਰਯੋਗ ਹੁੰਦਾ ਹੈ। ਬਹੁਤ ਥੋੜੀ ਗਿਣਤੀ ਵਿਚ ਹੀ ਕੰਨੌੜੇ ਦੀ ਵਰਤੋਂ ਕੀਤੀ ਗਈ ਹੈ।

## (੧) ਬਿੰਦੀ-ਰਹਿਤ ਅਤੇ ਬਿੰਦੀ-ਸਹਿਤ ਉਚਾਰਨ

ਆਮ ਗ੍ਰੰਥੀ, ਪ੍ਰੇਮੀ-ਪਾਠੀ ਅਤੇ ਗੁਰਮੁਖ ਸੱਜਣ ਗੁਰਬਾਣੀ ਵਿਚ ਆਏ ਬਿੰਦੀ ਰਹਿਤ ਸ਼ਬਦ ਸਰੂਪਾਂ ਨੂੰ ਬਿੰਦੀ ਰਹਿਤ ਪੜ੍ਹਨਾ ਹੀ ਉਚਿਤ ਸਮਝਦੇ ਹਨ, ਅਤੇ ਆਪਣੇ ਪੱਖ ਦੀ ਪ੍ਰੋੜਤਾ ਵਿਚ ਉਹ ਇਹ ਪੰਕਤੀ ਪੜ੍ਹਦੇ ਹਨ:–

**ਅਖਰ ਲਿਖੇ ਸੇਈ ਗਾਵਾ, ਅਵਰ ਨ ਜਾਣਾ ਬਾਣੀ॥ [ਪੰ. ੧੧੭੧**



Sri Satguru Jagjit Singh Ji eLibrary NamdhariElibrary@gmail.com

ਪਹਿਲੀ ਗਲ ਇਹ ਕਿ ਇਸ ਪੰਕਤੀ ਵਿਚ ਵਰਣਮਾਲਾ ਦੇ ਅੱਖਰਾਂ ਵਾਲਾ ਕੋਈ ਵਿਸ਼ਾ ਨਹੀਂ, ਇਥੇ ਅੱਖਰਾਂ ਤੋਂ ਭਾਵ ਮਥੇ ਉਤੇ ਲਿਖੇ ਹੋਏ ਲੇਖਾਂ ਤੋਂ ਹੈ। ਦੂਜੇ, ਉਕਤ ਪੰਕਤੀ ਪੇਸ਼ ਕਰਨ ਵਾਲੇ ਸੱਜਣ ਆਪਣੇ ਪੱਖ ਵਿਚ ਆਪ ਹੀ ਗਲਤ ਹਨ, ਕਿਉਂਕਿ ਉਹ ਇਸੇ ਪੰਕਤੀ ਵਿਚ ਆਪ ਹੀ 'ਗਾਵਾ' ਸ਼ਬਦ ਦਾ ਉਚਾਰਨ ਬਿੰਦੀ ਸਹਿਤ 'ਗਾਵਾਂ' ਕਰਦੇ ਹਨ ਜੋ ਕਿ ਸ਼ੁੱਧ ਹੈ। ਜੇਕਰ ਉਹ ਇਸਦਾ ਉਚਾਰਨ ਬਿੰਦੀ ਰਹਿਤ 'ਗਾਵਾ' ਕਰਨ ਤਾਂ ਇਸ ਦਾ ਅਰਥ 'ਗਾਉਂ, ਪਿੰਡ' ਬਣ ਜਾਵੇਗਾ; ਜਿਵੇਂ ਕਿ ਹੇਠ ਲਿਖੀ ਪੰਕਤੀ ਤੋਂ ਸਪਸ਼ਟ ਹੈ:—

**ਦੇਹੀ ਗਾਵਾ, ਜੀਉ ਧਰ ਮਹਤਉ, ਬਸਹਿ ਪੰਚ ਕਿਰਸਾਨਾ ॥**

[ਪੰਨਾ ੧੧੦੪

ਇਸ ਲਈ ਹਰੇਕ ਪਾਠੀ ਵੀਰ ਨੂੰ ਧਿਆਨ ਪੂਰਬਕ ਸ਼ੁੱਧ ਪਾਠ ਕਰਨ ਲਈ ਬਾਣੀ ਦਾ ਅਰਥ-ਬੋਧ ਹੋਣਾ ਅਤੀ ਜ਼ਰੂਰੀ ਹੈ, ਕਿਉਂਕਿ ਜਿਸ ਤਰ੍ਹਾਂ ਦਾ ਉਚਾਰਨ ਹੋਵੇ, ਉਸੇ ਤਰ੍ਹਾਂ ਦੀ ਹੀ ਅਰਥ-ਅਗਵਾਈ ਮਿਲਦੀ ਹੈ।

ਭਾਈ ਸਾਹਿਬ ਗੁਰਦਾਸ ਜੀ ਦਾ ਕਥਨ ਹੈ, ''ਇਕਤੁ ਨੁਕਤੈ ਹੋਇ ਜਾਇ ਮਹਰਮ ਮੁਜਰਮ ਖ਼ੈਰ ਖੁਆਰੀ'' ਭਾਵ ਇਕ ਨੁਕਤਾ ਲਾਉਣ ਨਾਲ 'ਮਹਿਰਮ' ਤੋਂ 'ਮੁਜਰਮ' ਬਣ ਜਾਂਦਾ ਹੈ, 'ਜੁਦਾਅ' ਤੋਂ 'ਖ਼ੁਦਾਅ' ਬਣ ਜਾਂਦਾ ਹੈ ਅਤੇ ਅਰਥ ਦਾ ਅਨਰਥ ਹੋ ਜਾਂਦਾ ਹੈ। ਸੋ ਇਸ ਬਾਰੇ ਕੁਝ ਪੰਕਤੀਆਂ ਪਾਠਕਾਂ ਦੀ ਦ੍ਰਿਸ਼ਟੀਗੋਚਰਾਂ ਕੀਤੀਆਂ ਜਾਂਦੀਆਂ ਹਨ:—

| **ਸ਼ਬਦ** | **ਉਚਾਰਣ** | **ਅਰਥ ਭੇਦ** | **ਪੰਕਤੀ** |
|---|---|---|---|
| ਮੋਰੀ | ਬਿੰਦੀ ਸਹਿਤ | ਮੋਰਾਂ ਨੇ | ਮੋਰੀ ਰੁਣਝੁਣ ਲਾਇਆ॥[ਪੰ. ੫੫੭ |
| ਮੋਰੀ | ਬਿੰਦੀ ਰਹਿਤ | ਛੇਕ, ਤਾਕੀ | ਗੁਰਿ ਦਿਖਲਾਈ ਮੋਰੀ॥[ਪੰ. ੬੫੬ |
| | | ਮੇਰੀ | ਮੋਰੀ ਅਹੰ ਜਾਇ ਦਰਸਨ ਪਾਵਤ ਹੇ॥ [ਪੰਨਾ ੮੩੦ |
| ਸਾਈ | ਬਿੰਦੀ ਸਹਿਤ | ਮਾਲਕ, ਪ੍ਰਭੂ | ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ। [ਪੰਨਾ ੩੯੭ |



Sri Satguru Jagjit Singh Ji eLibrary NamdhariElibrary@gmail.com

| ਸ਼ਬਦ | ਉਚਾਰਣ | ਅਰਥ ਭੇਦ | ਪੰਕਤੀ |
|---|---|---|---|
| | ਬਿੰਦੀ ਰਹਿਤ | ਉਹ | ਸਾਈ ਸੁਹਾਗਣਿ, ਜੋ ਪ੍ਰਭ ਭਾਈ ॥ [ਪੰਨਾ ੩੯੧ |
| ਗਲੀ | ਬਿੰਦੀ ਸਹਿਤ | ਗੱਲਾਂ ਨਾਲ | ਗਲੀ ਹਉ ਸੋਹਾਗਣਿ ਭੈਣੇ... [ਪੰਨਾ ੪੩੩ |
| | ਬਿੰਦੀ ਰਹਿਤ | ਕੂਚਾ, ਸਟ੍ਰੀਟ | ਮੇਰੋ ਸੁੰਦਰ,ਕਹਹੁ ਮਿਲੈ ਕਿਤੁ ਗਲੀ॥ [ਪੰਨਾ ੫੨੭ |
| ਪੂਜੀ | ਟਿੱਪੀ ਸਹਿਤ | ਰਾਸਿ, ਮੂੜੀ | ਹਰਿ ਪੂਜੀ ਚਾਹੀ ਨਾਮੁ ਬਿਸਾਹੀ [ਪੰਨਾ ੪੪੨ |
| | ਬਿੰਦੀ ਰਹਿਤ | ਪੂਜਾ ਕੀਤੀ | ਗਾਡਰ ਲੇ ਕਾਮਧੇਨੁ ਕਰਿ ਪੂਜੀ ॥ [ਪੰਨਾ ੧੯੮ |
| ਮੈ | ਬਿੰਦੀ ਸਹਿਤ | ਮੇਰੇ | (੧) ਮੈ ਤਨਿ ਅਵਗਣ ਏਤੜੇ॥ [ਪੰਨਾ ੭੯੦ |
| | | ਮੈਂ | (੨) ਮੈ ਨ ਮਰਉ ਮਰਿਬੋ ਸੰਸਾਰਾ॥ [ਪੰਨਾ ੩੨੫ |
| | ਬਿੰਦੀ ਰਹਿਤ | ਮਈ, ਰੂਪ | ਗਗਨ ਮੈ ਥਾਲੁ... [ਪੰਨਾ ੬੬੩ |

**ਨੋਟ—** ਗੁਰਬਾਣੀ ਵਿਚ ਕਿਤੇ ਕਿਤੇ ਬਿੰਦੀ ਦੀ ਵਰਤੋਂ ਕੀਤੀ ਗਈ ਹੈ, ਪਰ ਆਮ ਨਹੀਂ। ਅਨੁਨਾਸਕ ਅੱਖਰਾਂ (ਙ, ਮ, ਨ, ਣ, ਞ) ਦਾ ਸ਼ੁੱਧ ਉਚਾਰਣ ਬਿੰਦੀ ਸਹਿਤ ਹੀ ਹੈ, ਭਾਵੇਂ ਇਨ੍ਹਾਂ ਨਾਲ ਬਿੰਦੀ/ਟਿੱਪੀ ਲੱਗੀ ਹੋਈ ਹੋਵੇ ਜਾਂ ਨਾ ਹੋਵੇ; ਜਿਵੇਂ ਕਿ—ਗਨਾ, ਮਨਾ, ਗੁਣਾ, ਵੰਞਾ ਆਦਿ। ਇਸੇ ਤਰ੍ਹਾਂ ਕੰਨੇ ਦੀ ਬਿੰਦੀ-ਸਹਿਤ ਅਯੋਗ ਵਰਤੋਂ ਕਰਨ ਨਾਲ ਅਢੁਕਵੇਂ ਅਰਥ ਹੋ ਜਾਣਗੇ ਜਿਵੇਂ ਕਿ:—

**ਅਰਥ**

(੧) ਬੇਲਾ (ਬਿੰਦੀ ਰਹਿਤ-ਸੰਸਕ੍ਰਿਤ)= ਸਮਾਂ, ਘੜੀ ।
ਬੇਲਾਂ (ਬਿੰਦੀ ਸਹਿਤ) = ਸਬਜ਼ੀਆਂ, ਫੁੱਲਾਂ ਦੀਆਂ ਵੇਲਾਂ।

(੨) ਸਿਖਾ (ਬਿੰਦੀ ਰਹਿਤ-ਸੰਸਕ੍ਰਿਤ)= ਚੋਟੀ ।
ਸਿਖਾਂ (ਬਿੰਦੀ ਸਹਿਤ) = ਸਿੱਖਾਂ ਨੇ, ਸਿੱਖਾਂ ਦੇ।



Sri Satguru Jagjit Singh Ji eLibrary NamdhariElibrary@gmail.com

## ਲਗ ਮਾਤਰੀ ਉਚਾਰਨ-ਟਿੱਪੀ ( ੱ )

ਗੁਰਬਾਣੀ ਵਿਚ ਟਿੱਪੀ ਦੀ ਵਰਤੋਂ ਆਮ ਹੈ, ਪਰ ਕਈ ਥਾਵਾਂ ਤੇ ਲਿਖਾਰੀਆਂ ਪਾਸੋਂ ਉਤਾਰਾ ਕਰਦਿਆਂ ਟਿਪੀਆਂ ਲਗਣੋਂ ਰਹਿ ਗਈਆਂ ਹਨ ਜਾਂ ਗ਼ਲਤ ਲਗ ਗਈਆਂ ਹਨ। ਇਸ ਲਈ ਪਾਠਕਾਂ ਦਾ ਫ਼ਰਜ਼ ਬਣਦਾ ਹੈ ਕਿ ਉਹ ਪਾਠ ਕਰਨ ਸਮੇਂ ਸਹੀ ਉਚਾਰਣ ਕਰਨ ਦਾ ਉਦਮ ਕਰਨ, ਜਿਵੇਂ:—

| ਅਸ਼ੁੱਧ | ਸ਼ੁੱਧ | ਪੰਗਤੀ |
|---|---|---|
| ਮਗਨਹਾਰ | ਮੰਗਨਹਾਰ | ਠਾਕੁਰੁ ਲੇਖਾ ਮਗਨਹਾਰੁ॥ [ਪੰਨਾ ੧੧੯੬ |
| ਗੋਵਿਦ | ਗੋਵਿੰਦ | ਗੁਣ ਗਾਇ ਗੋਵਿਦ ਸਦਾ ਨੀਕੇ.... [ਪੰਨਾ ੫੪੭ |
| ਪਡੀਆ | ਪੰਡੀਆ | ਪਡੀਆ ਕਵਨ ਕੁਮਤਿ ਤੁਮ ਲਾਗੇ ॥ [ਪੰਨਾ ੧੧੦੨ |

ਥਿੰਤੀ ਕੀਂ, ਲਿੰਉ ਲਿੰਉ ਆਦਿ ਸ਼ਬਦਾਂ ਵਿਚ ਟਿਪੀ ਦਾ ਪ੍ਰਯੋਗ ਠੀਕ ਨਹੀਂ, ਬਿੰਦੀ ਨਾਲ ਹੀ ਇਨ੍ਹਾਂ ਦਾ ਉਚਾਰਨ ਸ਼ੁੱਧ ਮੰਨਿਆ ਜਾਵੇਗਾ, ਥਿਤੀਂ ਕੀਂ, ਲਿਉਂ ਲਿਉਂ। ਵਰਣਾਤਮਕ ਰੂਪਾਂ ਦਾ ਸਬੰਧ ਬੋਲੀ ਨਾਲ ਹੁੰਦਾ ਹੈ ਇਸ ਲਈ ਬੋਲੀ ਦੀ ਸੂਝ ਅਤੇ ਸਹੀ ਉਚਾਰਣ ਹੀ ਪਾਠਕਾਂ ਦੀ ਸੁਰਤਿ ਨੂੰ ਇਕ-ਸੁਰਤਾ ਵਲ ਲਿਜਾ ਸਕਦੇ ਹਨ। ਵਰੰਨਿਆ, ਕਰੰਮਾ, ਰਹੰਮ ਆਦਿ ਸ਼ਬਦਾਂ ਦਾ ਉਚਾਰਨ, ਵਰਨਿਆ, ਕਰਮਾ, ਰਹਮ ਆਦਿ ਕਰਨਾ ਠੀਕ ਨਹੀਂ ਹੋਵੇਗਾ। ਭਾਵੇਂ ਸ. ਧੰਨਾ ਸਿੰਘ ਨੇ 'ਗੁਰਬਾਣੀ ਦਾ ਸ਼ੁੱਧ ਉਚਾਰਨ' ਪੁਸਤਕ ਵਿਚ ਅਜਿਹੇ ਸ਼ਬਦਾਂ ਦਾ ਉਚਾਰਨ ਟਿਪੀ ਰਹਿਤ ਕਰਨਾ ਹੀ ਉਚਿਤ ਦਸਿਆ ਹੈ, ਪਰ ਲੇਖਕ ਦੀ ਇਸ ਨਾਲ ਸੰਮਤੀ ਨਹੀਂ, ਕਿਉਂਕਿ ਪਾਠ ਦੀ ਚਾਲ ਪੰਕਤੀ ਦਾ ਸੰਤੁਲਨ ਕਾਇਮ ਰੱਖਣ ਲਈ ਲਗੀ ਹੋਈ ਟਿੱਪੀ ਦਾ ਉਚਾਰਨ ਕਰਨਾ ਬਹੁਤ ਹੀ ਜ਼ਰੂਰੀ ਹੈ।

## ਅੱਧਕ, ਛੋਟੀ ਬਿੰਦੀ, ਪੈਰ-ਬਿੰਦੀ ਦੀ ਵਰਤੋਂ

ਗੁਰਬਾਣੀ ਦੀ ਲਿਖਤ ਵਿਚ ਅੱਧਕ ਚਿੰਨ੍ਹ ( ੱ ) ਅਤੇ ਛੋਟੀ ਬਿੰਦੀ, ਭਾਵ ਪੈਰ-ਬਿੰਦੀ ( . ) ਦੀ ਵਰਤੋਂ ਬਿਲਕੁਲ ਨਹੀਂ ਕੀਤੀ ਗਈ, ਕਿਉਂਕਿ ਇਨ੍ਹਾਂ



Sri Satguru Jagjit Singh Ji eLibrary NamdhariElibrary@gmail.com

ਚਿੰਨ੍ਹਾਂ ਦੀ ਵਰਤੋਂ ਗੁਰਮੁਖੀ ਲਿਪੀ ਅੰਦਰ ਗੁਰੂ ਕਾਲ ਵਿਚ ਹੋਂਦ ਵਿੱਚ ਨਹੀਂ ਸੀ ਆਈ। ਹਾਂ, ਦੂਜੀ ਬਿੰਦੀ ਦੀ ਵਰਤੋਂ ਸੰਕੇਤ ਮਾਤਰ ਕੀਤੀ ਗਈ ਹੈ। ਅੱਧਕ ਦੋ ਅਖਰਾਂ ਦੇ ਮੱਧ ਵਿਚ ਜੋਰ ਦੇਣ ਲਈ ਵਰਤੀ ਜਾਂਦੀ ਹੈ। ਇਸ ਦੀ ਵਰਤੋਂ ਨਾਲ ਅਰਥਾਂ ਵਿਚ ਅਦਲਾ ਬਦਲੀ ਹੋ ਜਾਂਦੀ ਹੈ। ਇਸ ਲਈ ਪਾਠ ਦਾ ਸ਼ੁੱਧ ਉਚਾਰਨ ਵੀ ਇਨ੍ਹਾਂ ਚਿੰਨ੍ਹਾਂ ਦੀ ਵਰਤੋਂ ਨਾਲ ਹੀ ਸਹੀ ਮੰਨਿਆ ਜਾ ਸਕਦਾ ਹੈ। ਅਜਿਹੇ ਕਿਸਮਾਂ ਦੇ ਸ਼ਬਦਾਂ ਦੀਆਂ ਉਦਾਹਰਣਾਂ ਹੇਠਾਂ ਦਿੱਤੀਆਂ ਜਾਂਦੀਆਂ ਹਨ:-

**ੳ) ਅੱਧਕ ਸਹਿਤ ਉਚਾਰਨ ਵਾਲੇ:**

ਉਚੱਕਾ, ਕੁਸੱਤ, ਫਰੱਕ, ਮੁਕੱਦਮ, ਕੁੱਤੇ, ਮੁਸੱਲਾ, ਬਰੱਕਸ, ਮਸੱਕਤ ਆਦਿ ਆਦਿ।

**ਅ) ਪੈਰ ਬਿੰਦੀ ਸਹਿਤ ਉਚਾਰਨ ਵਾਲੇ:**

ਜਿਵੇਂ ਕਿ–ਜ਼ਰ, ਜ਼ਨ, ਹੋਸ਼, ਸ਼ਾਇਰ, ਪੇਸ਼, ਗੋਸ਼, ਫ਼ਾਨੀ, ਗ਼ਨੀ ਆਦਿ ਆਦਿ।

***ਨੋਟ:*** ਫਾਰਸੀ ਤੇ ਅਰਬੀ ਦੇ ਸ਼ਬਦਾਂ ਵਿਚ ਛੋਟੀ ਬਿੰਦੀ (ਪੈਰ-ਬਿੰਦੀ) ਦੀ ਵਰਤੋਂ ਆਮ ਹੁੰਦੀ ਹੈ, ਇਸ ਲਈ ਅਜਿਹੇ ਸ਼ਬਦਾਂ ਨੂੰ ਉਸੇ ਤਰ੍ਹਾਂ ਹੀ ਠੀਕ ਰੂਪ ਵਿਚ ਉਚਾਰਨਾ ਉਚਿਤ ਹੈ।

ੲ) ਸਹਸਕ੍ਰਿਤੀ ਸਲੋਕਾਂ ਅਤੇ ਕੁਝ ਹੋਰ ਸ਼ਬਦਾਂ ਵਿਚ ਹੇਠ ਲਿਖੇ ਅੱਧੇ ਅਖਰ ਚਿੰਨ੍ਹ ਰੂਪ ਵਿਚ ਵਰਤੇ ਗਏ ਹਨ:–

ਹ, ਚ, ਤ, ਟ, ਨ, ਮ ।

ਇਨ੍ਹਾਂ ਦਾ ਉਚਾਰਨ ਲੋੜ ਅਨੁਸਾਰ ਪਾਠੀ ਕਰਦੇ ਹਨ, ਪਰ ਅੱਧਾ ਯਯਾ ਅਤੇ ਅੱਧਾ ਹਾਹਾ ਦਾ ਉਚਾਰਨ ਆਮ ਪਾਠੀ ਛੱਡ ਜਾਂਦੇ ਹਨ। ਅਜਿਹੇ ਚਿੰਨ੍ਹਾਂ ਨੂੰ ਉਚਾਰਨ ਵੇਲੇ ਛਡਣਾ ਵੀ ਅਸ਼ੁੱਧ ਪਾਠ ਦਾ ਸੂਚਕ ਹੈ। ਉਦਾਹਰਣ ਵਜੋਂ–'ਗ੍ਯਾਨ' ਨੂੰ 'ਗਿਆਨ' ਪੜ੍ਹਨਾ ਹੈ, 'ਗਾਨ' ਨਹੀਂ। 'ਧ੍ਯਾਨ' ਨੂੰ 'ਧਿਆਨ' ਪੜ੍ਹਨਾ ਹੈ, 'ਧਾਨ' ਨਹੀਂ। ਨੰਨੇ ਵਿਚ ਅੱਧਾ 'ਹ' ਲੁਪਤ ਤੌਰ ਤੇ ਵਰਤਿਆ ਹੋਇਆ ਹੁੰਦਾ ਹੈ। ਜਿਥੇ 'ਨਾਇ' ਸ਼ਬਦ ਇਸ਼ਨਾਨ ਦਾ ਅਰਥ ਦਿੰਦਾ ਹੋਵੇ ਉਥੇ



Sri Satguru Jagjit Singh Ji eLibrary NamdhariElibrary@gmail.com

'ਨ੍ਹਾਇ' ਉਚਾਰਨਾ ਹੈ; ਜਿਵੇਂ:— ਤੀਰਥਿ ਨਾਇ ਨ ਉਤਰਸਿ ਮੈਲ ॥'', ''ਤੀਰਥਿ ਨਾਵਾ ਜੇ ਤਿਸੁ ਭਾਵਾ, ਵਿਣੁ ਭਾਣੇ ਕਿ ਨਾਇ ਕਰੀ॥'' ਪਰ ਜਿਥੇ 'ਨਾਇ' 'ਨਾਮ' ਦਾ ਵਾਚਕ ਰੂਪ ਦਰਸਾਏ, ਉਥੇ 'ਨਾਇੰ' ਬਿੰਦੀ ਸਹਿਤ ਉਚਾਰਨਾ ਹੈ।

ਗੁਰਬਾਣੀ ਅੰਦਰ 'ਦਯ', 'ਦਯਿ', 'ਦਯੁ' ਇਹ ਸ਼ਬਦ ਇਨ੍ਹਾਂ ਤਿਨਾਂ ਰੂਪਾਂ ਵਿਚ ਵਰਤਿਆ ਗਿਆ ਹੈ। ਇਸ ਦਾ ਉਚਾਰਨ ਇਕਸਾਰ 'ਦਈ' ਹੀ ਕੀਤਾ ਜਾਂਦਾ ਹੈ, 'ਦਯੇ' ਤੇ 'ਦਯੋ' ਉਚਾਰਨ ਅਸ਼ੁੱਧ ਹਨ।

## *ਇਕ ਅੱਖਰ ਨਾਲ ਦੋ ਮਾਤਰਾਂ ਦਾ ਪ੍ਰਯੋਗ*

ਕਿਸੇ ਅੱਖਰ ਦਾ ਸ਼ੁੱਧ ਰੂਪ ਇਕ-ਮਾਤਰਾ ਨਾਲ ਹੀ ਮੰਨਿਆ ਜਾਂਦਾ ਹੈ, ਪਰ ਉਚਾਰਣ ਸਮੇਂ ਤੁਕਾਂਤ ਅਥਵਾ ਲੈਅ ਦੀ ਪੂਰਤੀ ਲਈ ਦੂਜੀ ਮਾਤਰਾ ਲਾਈ ਗਈ ਹੈ, ਜਿਵੇਂ ਮੂਲਕ ਸ਼ਬਦ 'ਅਨਦਿਨੁ' ਹੈ ਪਰ ਸੋਹਿਲੇ ਬਾਣੀ ਵਿਚ 'ਅਨਦਿਨੋੁ' ਅੰਕਿਤ ਕੀਤਾ ਹੈ। ਇਸੇ ਤਰ੍ਹਾਂ 'ਜਹਾਨੁ' ਤੋਂ 'ਜਹਾਨੋੁ' ਆਦਿ। ਪਰ ਇਸ ਦੇ ਉਲਟ ਅਜਿਹੇ ਸ਼ਬਦ ਵੀ ਹਨ ਜਿਨ੍ਹਾਂ ਵਿਚ ਔਂਕੜ ਦਾ ਉਚਾਰਨ ਕਰਨਾ ਹੈ, 'ਹੋੜੇ' ਦਾ ਨਹੀਂ, ਜਿਵੇਂ ਸੋੁਹੰਦੀ, ਸੋਹਾਗਣ ਆਦਿ।

## *ਵਿਸਰਗ*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੬੧ ਉਤੇ ਸਹਿਸਕ੍ਰਿਤੀ ਸਲੋਕਾਂ ਤੋਂ ਬਾਅਦ ਗਾਥਾ ਵਿਚ 'ਹ' ਦੀ ਥਾਂ (:) ਵਿਸਰਗ ਦਾ ਪ੍ਰਯੋਗ ਕੀਤਾ ਹੋਇਆ ਹੈ, ਉਥੇ ਉਚਾਰਨ ਸਮੇਂ 'ਹ' ਦਾ ਹੀ ਉਚਾਰਨ ਕਰਨਾ ਹੈ, ਜਿਵੇ:—

ਸੰਪੂਰਣ : ਸੰਪੂਰਣਹ

ਦ੍ਰਿੜਤਣ : ਦ੍ਰਿੜਤਣਹ, ਆਦਿ।

**ਨੋਟ—** (੧) ਪਾਠ ਕਰਨ ਸਮੇਂ ਮਹਲਾ ੧,੨,੩,੪,੫,੯ ਦਾ ਸ਼ੁੱਧ ਉਚਾਰਨ ਪਹਿਲਾ, ਦੂਜਾ, ਤੀਜਾ, ਚਉਥਾ, ਪੰਜਵਾਂ ਅਤੇ ਨੌਵਾਂ ਕਰਨਾ ਚਾਹੀਦਾ ਹੈ ਨਾਂ ਕਿ ਮਹਲਾ ਇਕ ਦੋ ਤਿੰਨ ਆਦਿਕ।

## *ਉਪਸਰਗ*

ਅਰਥ ਦੀ ਵਿਸ਼ੇਸ਼ਤਾ ਕਰਨ ਵੇਲੇ ਜੋ ਸ਼ਬਦ ਪਹਿਲਾਂ ਲਏ ਜਾਂਦੇ ਹਨ ਉਨ੍ਹਾਂ ਦਾ ਉਚਾਰਨ ਵਿਸ਼ੇਸ਼ ਕਰਕੇ ਬਹੁਤ ਧਿਆਨ ਨਾਲ ਕਰਨਾ ਚਾਹੀਦਾ ਹੈ,



Sri Satguru Jagjit Singh Ji eLibrary NamdhariElibrary@gmail.com

ਭਾਵ ਉਨ੍ਹਾਂ ਨੂੰ ਬਹੁਤ ਥੋੜਾ ਜਿਹਾ ਬਿਸਰਾਮ ਦੇ ਕੇ ਉਚਾਰਨ ਕਰਨਾ ਚਾਹੀਦਾ ਹੈ ਜਿਵੇਂ:–

(੧) **ਸੁਕ੍ਰਿਤ ਕੀਤਾ ਰਹਸੀ...** [ਪੰਨਾ ੧੫੪

(੨) **ਸਚ ਕਰਣੀ ਅਭਅੰਤਰਿ ਸੇਵਾ** [ਪੰਨਾ ੨੨੪

ਇਸੇ ਤਰ੍ਹਾਂ 'ਅਭਅੰਤਰਿ ਸੂਚਾ' ਪੜ੍ਹਨਾ ਹੈ।

(੨) ਪਦਿਆਂ ਦੇ ਅੰਕਾਂ ਨੂੰ ਉਚਾਰਨ ਕਰਨ ਵੇਲੇ 'ਮਹਲਾ' ਦੇ ਅੰਕਾਂ ਵਾਂਗ ਪਹਿਲਾ, ਦੂਜਾ ਕਰਕੇ ਨਹੀਂ ਪੜ੍ਹਨਾ ਚਾਹੀਦਾ, ਸਗੋਂ ਉਨ੍ਹਾਂ ਅੰਕਾਂ ਦਾ ਉਚਾਰਨ ਇਕ, ਦੋ, ਤਿੰਨ ਆਦਿ ਕਰਨਾ ਹੈ।

(੩) ਜਿਥੇ 'ਰਹਾਉ' ਨਾਲ ॥੧॥ ਅੰਕ ਹੈ ਉਥੇ ਇਸ ਦਾ ਉਚਾਰਨ 'ਇਕ ਰਹਾਉ' ਨਹੀਂ ਕਰਨਾ ਕੇਵਲਾ 'ਰਹਾਉ' ਪੜ੍ਹਨਾ ਹੈ। ਜਿਥੇ 'ਰਹਾਉ ਦੂਜਾ' ਸ਼ਬਦ ਭਾਵ ਵਾਰਤਕ ਵਿਚ ਹੋਵੇ, ਉਥੇ ਪੜ੍ਹਨ ਦੀ ਪਰੰਪਰਾ ਚਲੀ ਆ ਰਹੀ ਹੈ। ਬਾਕੀ ਅੰਕਾਂ ਦੀ ਗਿਣਤੀ ਦਾ ਉਚਾਰਨ ਨਹੀਂ ਕਰਨਾ ਚਾਹੀਦਾ।

(੪) ਜਿਥੇ 'ਸਵਈਏ ਮਹਲੇ ਪਹਿਲੇ ਕੇ ੧' ਦੂਜੇ ਕੇ ੨ ਆਦਿ ਅੰਕ ਦਰਜ ਹਨ, ਉਥੇ ਅੰਕਾਂ ਦਾ ਉਚਾਰਨ ਕਰਨਾ ਠੀਕ ਨਹੀਂ।

(੫) ਗੁਰਬਾਣੀ ਵਿਚ ॥ਪਉੜੀ ੫ ॥ ਵੀ ਅੰਕਿਤ ਹੈ। ਇਹ ਅੰਕ ਮ: ੫ ॥ ਕਰਕੇ ਪੜ੍ਹਨਾ ਜਰੂਰੀ ਹੈ ਕਿਉਂਕਿ ਇਸ ਤੋਂ ਪਹਿਲਾਂ 'ਪਉੜੀ ਮ: ੫' ਦਾ ਸੰਕੇਤ ਦਿੱਤਾ ਹੋਇਆ ਹੈ।

ਨੋਟ- ਗੁਰਬਾਣੀ ਵਿਆਕਰਣ ਦੇ ਨਿਯਮ ਸਰਲ ਤੇ ਸੁਖੈਨ ਰੂਪ ਵਿਚ ਤਿਆਰ ਕਰਕੇ ਪਾਠਕਾਂ ਦੀ ਸੇਵਾ ਵਿਚ ਪਹੁੰਚਾਣ ਦੀ ਪ੍ਰੇਰਨਾ ਹਿਰਦੇ ਵਿਚ ਕਾਇਮ ਹੈ। ਜਦੋਂ ਗੁਰਦੇਵ ਪਿਤਾ ਮਿਹਰਬਾਨ ਹੋਏ, ਸੇਵਕ ਤੋਂ ਇਹ ਸੇਵਾ ਵੀ ਸਪੰਨ ਕਰਵਾ ਲੈਣਗੇ।





Sri Satguru Jagjit Singh Ji eLibrary NamdhariElibrary@gmail.com

# ਗੁਰਬਾਣੀ ਪਾਠ ਪਰੰਪਰਾ

**ਮੈ ਹਰਿ ਹਰਿ ਨਾਮੁ ਅਧਾਰੁ ਰਮਈਆ ॥**
**ਖਿਨੁ ਪਲੁ ਰਹਿ ਨ ਸਕਉ ਬਿਨੁ ਨਾਵੈ**
**ਗੁਰਮੁਖਿ ਹਰਿ ਹਰਿ ਪਾਠ ਪੜਈਆ ॥**

**[ਬਿਲਾਵਲ ਮ: ੪, ਪੰਨਾ ੮੩੩**

ਇਸ ਸਚਾਈ ਤੋਂ ਸਾਰਾ ਸਿੱਖ ਜਗਤ ਜਾਣੂੰ ਹੈ ਕਿ ਖ਼ਾਲਸਾ ਪੰਥ ਦਾ ਇਸ਼ਟ ਗੁਰਦੇਵ ਇੱਕ ਹੈ, ਜੋਤਿ ਇੱਕ ਹੈ, ਜੁਗਤੀ ਇੱਕ ਹੈ, ਅੰਮ੍ਰਿਤ ਇੱਕ ਹੈ, ਸ਼ਬਦ ਇੱਕ ਹੈ, ਗੁਰ-ਮੰਤ੍ਰ ਇੱਕ ਹੈ, ਨਾਮ ਇੱਕ ਹੈ, ਗਿਆਨ ਇੱਕ ਹੈ, ਧਿਆਨ ਇੱਕ ਦਾ ਹੈ, ਵਿਧਾਨ ਇਕ ਹੈ, ਨਿਸ਼ਾਨ ਇੱਕ ਹੈ, ਮਾਂ ਇੱਕ ਹੈ, ਪਿਉ ਇੱਕ ਹੈ ਪਰ ਇਸ ਦੇ ਬਾਵਜੂਦ ਵੀ ਜਦੋਂ ਧਾਰਮਿਕ ਖੇਤਰ ਵਿਚ ਗੁਰ-ਅਸਥਾਨਾਂ (ਗੁਰਦੁਆਰਿਆਂ), ਸਿੰਘ ਸਭਾਵਾਂ, ਸਿਖ ਸਭਾਵਾਂ, ਸਾਧਾਂ ਸੰਤਾਂ ਦੇ ਡੇਰਿਆਂ ਅਤੇ ਹੋਰ ਜੱਥੇਬੰਦੀਆਂ ਵਲੋਂ ਜਿੱਥੇ ਪਾਠ-ਸਮਾਗਮ ਰਚੇ ਜਾਂਦੇ ਹਨ, ਉਥੇ ਭਿੰਨ ਭਿੰਨ ਰਹੁਰੀਤਾਂ ਦੇ ਦਰਸ਼ਨ ਹੁੰਦੇ ਹਨ। ਗੁਰਬਾਣੀ ਪਾਠ ਆਰੰਭ ਕਰਨ ਅਤੇ ਭੋਗ ਪਾਉਣ ਦੀ ਵਿੱਧੀ ਵਿਚ ਵਿਖੇਪਤਾ ਫੁੱਟ ਫੁੱਟ ਕੇ ਪ੍ਰਗਟ ਹੁੰਦੀ ਹੈ।

ਗੁਰਸਿਖੀ ਦਾ ਮਾਰਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਰਸ਼ਨ ਦੀਦਾਰ ਤੋਂ ਆਰੰਭ ਹੁੰਦਾ ਹੈ। ਸਤਿਗੁਰਾਂ ਨੇ ਗੁਰਸਿੱਖ ਪੁੱਤਰਾਂ ਨੂੰ ਸਤਿਸੰਗਤ, ਨਾਮ-ਅਭਿਆਸ, ਨਿਤਨੇਮ ਬਾਣੀਆਂ ਦਾ ਪਾਠ, ਸ਼ਬਦ-ਕੀਰਤਨ, ਕਥਾ ਆਦਿ ਕਰਨ ਤੇ ਸੁਣਨ ਦੀ ਸਫਲ ਪ੍ਰੇਰਨਾ ਬਖਸ਼ੀ ਹੈ।

ਪਾਠ ਕਰਨਾ ਅਤਿ ਜ਼ਰੂਰੀ ਕਰਮ ਹੈ ਪਰ ਇਹੁ ਹੋਵੇ ਗੁਰਮਤਿ ਅਨੁਸਾਰ:- **''ਇਤੁ ਮਾਰਗਿ ਚਲੇ ਭਾਈਅੜੇ, ਗੁਰੁ ਕਹੈ ਸੁ ਕਾਰ ਕਮਾਇ ਜੀਉ'' (ਪੰਨਾ ੭੬੩)।**

ਗੁਰਮਤਿ ਤੋਂ ਭਾਵ ਹੈ ਪ੍ਰੇਮ-ਪਿਆਰ, ਸ਼ਰਧਾ ਨਾਲ ਇਕਾਗਰ ਚਿਤ ਹੋ ਕੇ, ਬਾਣੀ ਦੇ ਭਾਵ ਅਰਥ ਸਮਝ ਕੇ, ਸਹਿਜੇ ਸਹਿਜੇ ਰੱਸ ਰੱਸ ਕੇ ਪਾਠ ਕਰਨਾ



Sri Satguru Jagjit Singh Ji eLibrary NamdhariElibrary@gmail.com

ਤੇ ਸੁਣਨਾ। ਇਹ ਨਹੀਂ ਕਿ ਇਤਨੇ ਦਿਨਾਂ ਵਿਚ ਪਾਠ ਦਾ ਭੋਗ ਪਾਣਾ ਹੈ, ਥੋੜ੍ਹੇ ਪਤਰੇ ਪੜ੍ਹੇ ਜਾਂ ਬਹੁਤੇ, ਆਦਿ ਤੋਂ ਪੜ੍ਹੇ ਜਾਂ ਵਿਚੋਂ, ਗੁਰੂ ਮਹਾਰਾਜ ਦੇ ਪਾਵਨ ਸਰੂਪ ਤੋਂ ਪੜ੍ਹੇ ਜਾਂ ਪੋਥੀਆਂ ਤੋਂ, ਕਿਸੇ ਭਰਮ ਵਿਚ ਪੈਣ ਦੀ ਲੋੜ ਨਹੀਂ। ਕਾਹਲੀ ਕਾਹਲੀ ਜਾਂ ਹੱਠ ਨਾਲ ਪਾਠ ਨਹੀਂ ਕਰਨਾ ਚਾਹੀਦਾ ਕਿਉਂਕਿ ਗੁਰਮਤਿ ਸਹਿਜ ਵਿਚ ਵਖਾਣੀ ਬਾਣੀ ਹੀ ਪਰਵਾਨ ਕਰਦੀ ਹੈ:-

**ਸਹਜੇ ਵਖਾਣੀ ਅੰਮਿਉ ਬਾਣੀ,**

**ਚਰਨ ਕਮਲ ਰੰਗੁ ਲਾਇਆ ॥** [ਪੰਨਾ ੪੫੩

ਜਗਿਆਸੂ ਦਾ ਸਾਰਾ ਜਤਨ ਧਿਆਨ ਨਾਲ ਪਾਠ ਕਰਕੇ ਗੁਰੂ-ਗਿਆਨ ਨੂੰ ਹਿਰਦੇ ਵਿਚ ਵਸਾਣ ਵਾਲਾ ਹੋਵੇ। ਗਿਣਤੀ ਮਿਣਤੀ ਵਾਲੇ ਪਾਠ ਨਾਲ ਮਨ ਵਿਚ ਵਿਗਾਸ ਨਹੀਂ ਆਉਂਦਾ। ਅੰਤਰਆਤਮੇ ਖੇੜੇ ਦੀ ਅਵਸਥਾ ਦਾ ਸਾਧਨ ਪਾਠ ਨੂੰ ਧਿਆਨ ਨਾਲ ਸੁਣਨਾ ਹੈ। ਜੇ ਆਪ ਸੁਣਿਆ ਹੀ ਨਹੀਂ ਤਾਂ ਇਹ ਸਮਝੋ ਕਿ ਪਾਠ ਕੀਤਾ ਹੀ ਨਹੀਂ। ਗੁਰੂ ਘਰ ਵਿਚ ਉਹ ਪਾਠ ਕੀਤਾ ਪਰਵਾਨ ਹੈ ਜਿਸ ਨਾਲ ਧੁਰ ਕੀ ਬਾਣੀ ਮਿੱਠੀ ਲਗਣ ਲਗ ਜਾਏ, ਸੁੱਤਾ ਮਨ ਜਾਗ ਪਵੇ, ਭਾਵ ਜੀਵਨ ਨੂੰ ਰਸ ਭਰਪੂਰ ਬਣਾ ਦੇਵੇ। ਭਾ. ਸ. ਸੰਤੋਖ ਸਿੰਘ ਜੀ ਗੁਰਪ੍ਰਤਾਪ ਸੂਰਯ ਵਿਚ ਲਿਖਦੇ ਹਨ:-

**ਮਨ ਜਾਗੇ ਕੀ ਇਹੀ ਨਿਸ਼ਾਨੀ ॥**

**ਪ੍ਰਿਯ ਲਾਗਹਿ ਉਰ ਸਤਿਗੁਰ ਬਾਨੀ॥**

**[ਰਾਸਿ ੧੯ ਅਧਯਾਯ ੨੧**

ਮਨ ਦੀ ਦੁਰਮਤਿ ਮੈਲ ਤਨ ਦਾ ਇਸ਼ਨਾਨ ਕੀਤਿਆਂ ਦੂਰ ਨਹੀਂ ਹੋ ਸਕਦੀ। ਦੁਰਮਤਿ ਤਾਂ ਹੈ ਹੀ 'ਦੂਜਾ ਭਾਉ'। ਪ੍ਰੇਮ ਨਾਲ ਗੁਰਬਾਣੀ ਦਾ ਪਾਠ ਕੀਤਾ ਜਾਏ, ਜੇ ਲੋੜ ਪਵੇ ਤਾਂ ਨਿਰਮਲ ਹਠ ਦੀ ਵਰਤੋਂ ਨਾਲ ਵੀ ਗੁਰਬਾਣੀ ਦਾ ਪਠਨ-ਪਾਠਨ ਕਰਨ ਤੋਂ ਪਿਛੇ ਨਾ ਹਟਿਆ ਜਾਏ ਪਰ ਆਪਣੇ ਹਿਰਦੇ ਅੰਦਰ ਇਕ ਵਾਰੀ ਜ਼ਰੂਰ ਝਾਤ ਮਾਰ ਕੇ ਵੇਖਿਆ ਜਾਏ ਕਿ ਇਹ ਮੈਲ ਕਿਹੜੇ ਕਿਹੜੇ ਅੰਗ ਨੂੰ ਲਗੀ ਹੋਈ ਹੈ? ਫਿਰ ਉਸ ਮੈਲ ਨੂੰ ਕੱਢਣ ਲਈ ਸੰਗਤ ਤੇ ਸਿਮਰਨ



Sri Satguru Jagjit Singh Ji eLibrary NamdhariElibrary@gmail.com

ਨੂੰ ਜੀਵਨ ਦਾ ਨਿਸ਼ਾਨਾ ਬਣਾਈਏ। ਜਿਹੜਾ ਜਗਿਆਸੂ ਉਦਮ ਕਰਦਾ ਹੈ, ਹਿੰਮਤ ਕਰਦਾ ਹੈ, ਪਰਮਾਤਮਾ ਉਸਦੀ ਮਦਦ ਕਰਦਾ ਹੈ। ਜੇ ਜਗਿਆਸੂ ਮੈਲ ਕੱਢਣ ਲਈ ਕੋਈ ਉਪਰਾਲਾ ਹੀ ਨਹੀਂ ਕਰਦਾ, ਤਾਂ ਦੋਸ਼ ਕਿਸ ਦਾ ਹੈ? ਨਾਮ ਬਾਣੀ ਦੇ ਪਾਠ ਤੋਂ ਅਵੇਸਲੇ ਹੋਇਆਂ ਜੀਵਨ ਦਾ ਕੁਝ ਨਹੀਂ ਸਵਰ ਸਕਦਾ, ਸਗੋਂ ਵਿਗੜਦਾ ਹੈ। ਪਾਠ ਦਰਸ਼ਨ ਵੇਲੇ ਆਪਣੀ ਸੁਰਤਿ ਨੂੰ ਸ਼ਬਦ ਭਾਵਾਂ ਵਿਚ ਸਮੋਇਆਂ ਸੁਤੇ ਹੀ ਮੈਲ ਦਾ ਅਭਾਵ ਹੋ ਜਾਵੇਗਾ; ਫਿਰ "ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ, ਮਨੁ ਭੀਨਾ ਨਿਜ ਘਰਿ ਆਵੈਗੋ" ਦਾ ਅਨੂਠਾ ਰਸ ਪ੍ਰਾਪਤ ਹੋ ਜਾਵੇਗਾ।

ਸੰਗਰਾਦ, ਪੂਰਨਮਾਸ਼ੀ, ਮਸਿਆ ਵਾਲੇ ਦਿਨ ਅਖੰਡ ਪਾਠ ਆਰੰਭ ਕਰਾਉਣੇ ਜਾਂ ਭੋਗ ਪਵਾਉਣੇ ਕਿਹੜਾ ਪੁੰਨ ਕਰਮ ਹੈ? 'ਥਿਤੀ ਵਾਰ ਸੇਵਹਿ ਮੁਗਧ ਗਵਾਰ' ਵਾਲੇ ਉਪਦੇਸ਼ ਦੇ ਉਲਟ ਹੀ ਸਭ ਕੁਝ ਹੋ ਰਿਹਾ ਹੈ। ਅਖੰਡ ਪਾਠਾਂ ਵਿਚ ਹੀ ਕੀਰਤਨ ਤੇ ਕਥਾ ਹੁੰਦੀ ਹੈ, ਇਹ ਕਿਥੋ ਦੀ ਗੁਰਮਤਿ ਹੈ? ਪਰ ਜਿਥੇ ਪਾਠਾਂ ਦੀਆਂ ਲੜੀਆਂ ਚਲਦੀਆਂ ਹੋਣ ਉਥੇ ਉਨ੍ਹਾਂ ਨੂੰ ਹਰ ਹਾਲ ਵਿਚ ਸਭ ਕੁਝ ਕਰਨਾ ਹੀ ਆਪਣੇ ਹਿੱਤ ਵਿਚ ਠੀਕ ਲਗਦਾ ਹੈ।

ਸਦਾ ਥਿਰ ਰਹਿਣ ਵਾਲੀ ਗੁਰਬਾਣੀ ਅੰਮ੍ਰਿਤ ਧਾਰ ਹੈ। ਇਹ ਬਾਣੀ ਮਨੁੱਖ ਨੂੰ ਸੰਕਲਪਾਂ ਵਿਕਲਪਾਂ, ਵਿਕਾਰਾਂ ਆਦਿ ਤੋਂ ਮੁਕਤੀ ਦਿਵਾ ਦਿੰਦੀ ਹੈ। ਪਰ ਇਕ ਸ਼ਰਤ ਹੈ ਕਿ ਇਹ ਬਾਣੀ ਪੀਤੀ ਜਾਏ:–

**ਸਾਚੀ ਬਾਣੀ ਮੀਠੀ ਅੰਮ੍ਰਿਤਧਾਰ ॥**

**ਜਿਨਿ ਪੀਤੀ ਤਿਸੁ ਮੋਖ ਦੁਆਰ ॥** [ਪੰਨਾ ੧੨੭੫

ਗੁਰਬਾਣੀ ਦਾ ਪਾਠ ਕੰਠ ਕਰਨਾ ਚੰਗੀ ਗਲ ਹੈ ਪਰ ਤੋਤਾ-ਰਟਣੀ ਪਾਠ ਨਾਲ ਟਿਕਾਉ ਨਹੀਂ ਮਿਲਦਾ। ਜੇ ਮਨ ਕੰਧਾਰ ਵਿਚ ਘੋੜੇ ਖ਼ਰੀਦ ਰਿਹਾ ਹੋਵੇ, ਜਾਂ ਵਛੇਰੇ ਦੇ ਖਾਤੇ ਵਿਚ ਡਿਗ ਕੇ ਮਰ ਜਾਣ ਦੇ ਸੰਸੇ ਵਿਚ ਪਿਆ ਹੋਵੇ, ਤਾਂ ਦਸੋ ਨਮਾਜ਼ ਜਾਂ ਅਜਿਹੇ ਪਾਠ ਕਰਨ ਦਾ ਕੀ ਲਾਭ ਹੋਇਆ? ਇਸ ਤਰ੍ਹਾਂ ਸ਼ਬਦ ਤੇ ਸੁਰਤਿ ਦਾ ਸੁਮੇਲ ਕਿਵੇਂ ਬਣ ਸਕਦਾ ਹੈ? ਸੋ, ਗੁਰਸਿਖੀ ਦੇ



Sri Satguru Jagjit Singh Ji eLibrary NamdhariElibrary@gmail.com

ਆਦਰਸ਼ ਨੂੰ ਗ੍ਰਹਿਣ ਕਰਨ ਲਈ ਪਾਠ-ਵੀਚਾਰ ਦਾ ਪ੍ਰਾਪਤ ਹੋਣਾ ਲਾਜ਼ਮੀ ਹੈ। ਅੰਤਰਮੁਖੀ ਬ੍ਰਿਤੀ ਅਤੇ 'ਪੜਿ ਬੁਝਿ ਮੰਨਿ ਵਸਾਵਣਿਆ' (ਪੰਨਾ ੨੭) ਲਈ ਮਿਹਨਤ ਦੀ ਡਾਢੀ ਲੋੜ ਹੈ। ਮਾਲਕ ਦੀ ਮਿਹਰ ਦਾ ਪਾਤਰ ਬਣਨ ਲਈ 'ਹੁਕਮੀ ਬੰਦੇ, ਕਾਰ ਕਰਾਰੀ' ਤੇ ਅਮਲ ਕਰਨਾ ਵੀ ਅਤਿਅੰਤ ਜ਼ਰੂਰੀ ਹੈ, ਕਿਉਂਕਿ 'ਜਿਸੁ ਮਨਿ ਵਸੈ, ਤਰੈ ਜਨੁ ਸੋਇ' ਵਾਲਾ ਵਾਕ ਸਾਡੀ ਜੀਵਨ ਅਗਵਾਈ ਕਰਦਾ ਹੈ।

ਆਓ ਰਸਮੀ ਪਾਠਾਂ ਤੋਂ ਆਪਣਾ ਪਲਾ ਛੁੜਾ 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ' ਵਾਲੇ ਉਪਦੇਸ਼ ਨੂੰ ਅਪਨਾਅ ਕੇ ਆਪਣਾ ਜੀਵਨ ਸਫਲ ਕਰੀਏ।





Sri Satguru Jagjit Singh Ji eLibrary NamdhariElibrary@gmail.com

# ਪਾਠਕਾਂ ਨਾਲ ਵਿਸ਼ੇਸ਼ ਗੱਲਾਂ

ਅਜੋਕਾ ਯੁੱਗ ਵਿਦਿਆ ਅਤੇ ਵਿਗਿਆਨਕ ਪਰਦਰਸ਼ਨੀਆਂ ਦਾ ਯੁੱਗ ਹੈ। ਵਿਗਿਆਨੀਆਂ ਨੇ ਆਪਣੇ ਖੇਤਰ ਵਿਚ ਜੋ ਮੱਲਾਂ ਮਾਰੀਆਂ ਹਨ ਉਸ ਦੀ ਚਰਚਾ ਤੇ ਪ੍ਰਸੰਸਾ ਦਿਨ ਰਾਤ ਅਖ਼ਬਾਰਾਂ, ਰਸਾਲਿਆਂ, ਰੇਡੀਓ ਅਤੇ ਟੀ. ਵੀ ਰਾਹੀਂ ਨਸ਼ਰ ਹੁੰਦੀ ਰਹਿੰਦੀ ਹੈ। ਟੀ. ਵੀ. ਕਲਾ ਨੇ ਲੋਕਾਂ ਨੂੰ ਇਤਨਾ ਕੀਲਿਆ ਹੈ ਕਿ ਇਸ ਦੀ ਸੰਗਤ ਨੂੰ ਬੱਚੇ, ਨੌਜਵਾਨ ਅਤੇ ਬੁੱਢੇ ਸ਼ਾਰੇ ਹੀ ਬਹੁਤ ਪਸੰਦ ਕਰਦੇ ਹਨ।

ਜੇ ਸੋਚੀਏ ਤਾਂ ਰੇਡੀਓ, ਟੀ. ਵੀ. ਆਦਿ ਆਪਣੇ ਆਪ ਵਿਚ ਸਭ ਮੁਰਦਾ ਹਨ ਕਿਉਂਕਿ ਬਿਜਲੀ ਦੇ ਕਰੰਟ ਬਿਨਾ ਇਹ ਬੇਕਾਰ ਹਨ। ਪਰ ਜਦੋਂ ਇਨ੍ਹਾਂ ਵਿਚ ਕਰੰਟ ਹੋਵੇ ਤਾਂ ਵੀ ਇਨ੍ਹਾਂ ਨੂੰ ਆਪਣੇ ਆਪੇ ਦੀ ਸੋਝੀ ਨਹੀਂ ਹੁੰਦੀ ਕਿਉਂਕਿ ਇਨ੍ਹਾਂ ਵਿਚ ਚੇਤਨਾ ਦੀ ਹੋਂਦ ਨਹੀਂ ਹੁੰਦੀ।

ਇਸੇ ਤਰ੍ਹਾਂ ਹਰੇਕ ਜੀਵ ਦੇ ਅੰਦਰ ਰੱਬੀ-ਜੋਤਿ, ਨਾਮ, ਹੁਕਮ, ਅਨਹਦ-ਬਾਣੀ ਮੌਜੂਦ ਹੈ ਪਰ ਜੀਵ ਨੂੰ ਆਪਣੇ ਆਪ ਇਹਨਾਂ ਬਾਰੇ ਗਿਆਨ ਅਤੇ ਪਹਿਚਾਨ ਨਹੀਂ ਹੈ। ਇਸ ਗਿਆਨ ਜਾਂ ਪਹਿਚਾਨ ਦਾ ਅਹਿਸਾਸ ਗੁਰੂ ਚੇਤਨਾ-ਸ਼ਕਤੀ ਰਾਹੀਂ ਕਰਾਉਂਦਾ ਹੈ। ਪਰ ਜਦੋਂ ਮਨੁੱਖ ਦੀ ਚੇਤਨਾ-ਸ਼ਕਤੀ ਹੀ ਹਉਮੈ ਦੇ ਪੜਦੇ ਹੇਠ ਢੱਕੀ ਹੋਈ ਹੋਵੇ ਤਾਂ ਇਸ ਨੂੰ ਸਿਵਾਇ ਭਰਮ-ਭੁਲੇਖਿਆਂ ਦੇ ਹੋਰ ਕੁਝ ਨਹੀਂ ਸੁਝਦਾ। ਗੁਰਵਾਕ ਹਨ:–

੧. **ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥**
**ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥** [ਪੰਨਾ ੩੨੫

੨. **ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ,**
**ਤਾ ਕਉ ਸਰਬ ਪ੍ਰਗਾਸਾ ॥ ਅਗਿਆਨਿ ਅੰਧੇਰੈ ਸੂਝਸਿ ਨਾਹੀ,**
**ਬਹੁੜਿ ਬਹੁੜਿ ਭਰਮਾਤਾ ॥** [ਪੰਨਾ ੬੧੦



$ri Satguru Jagjit Singh Ji eLibrary NamdhariElibrary@gmail.com

ਬਸ, ਇਸ ਭਰਮ-ਹਨੇਰੇ ਕਰਕੇ ਹੀ ਹਰੇਕ ਮਨੁੱਖ ਇਹ ਜਾਣਦਾ ਹੈ ਕਿ ਪਰਮੇਸ਼ਰ ਉਸ ਤੋਂ ਦੂਰ ਵਸਦਾ ਹੈ। ਇਸ ਦਾ ਮੂਲ ਕਾਰਨ 'ਦੂਜਾ-ਭਰਮ' ਹੈ:–

**ਜਿਚਰੁ ਦੂਜਾ ਭਰਮੁ ਸਾ ਅੰਮਾਲੀ,**

**ਤਿਚਰੁ ਮੈ ਜਾਣਿਆ ਪ੍ਰਭੁ ਦੂਰੇ॥**

**ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ,**

**ਤਾ ਆਸਾ ਮਨਸਾ ਸਭ ਪੂਰੇ ॥** [ਪੰਨਾ ੫੬੪

ਸਚਾਈ ਤਾਂ ਇਹ ਹੈ ਕਿ ਸਾਡੇ ਉਤੇ ਮਾਇਆ ਦੀ ਅਜਿਹੀ ਛਾਇਆ ਪਈ ਹੋਈ ਹੈ ਕਿ ਅਸੀਂ ਖਾਣ-ਪੀਣ, ਪਹਿਨਣ ਅਤੇ ਹੋਰ ਪਦਾਰਥਕ ਲੋੜਾਂ ਦੀ ਪੂਰਤੀ ਹਿਤ ਦਿਨ-ਰਾਤ ਮਿਹਨਤ ਕਰਦੇ ਰਹਿੰਦੇ ਹਾਂ ਕਿਉਂਕਿ ਸਾਨੂੰ ਸਮਾਜ ਨਾਲ ਸਾਵੇਂ ਹੋ ਕੇ ਚਲਣ ਦੀ ਭੁੱਖ ਹੈ। ਪਰ ਸਾਈਂ ਦੀ ਯਾਦ ਵਲੋਂ ਅਸੀਂ ਉਕੇ ਹੀ ਅਵੇਸਲੇ ਹੋਏ ਪਏ ਹਾਂ। ਜਦੋਂ ਅਸੀਂ ਆਪਣੇ ਆਪ ਨੂੰ ਪਰਮੇਸ਼ਰ ਨਾਲੋਂ ਵਿਛੁੜਿਆ ਹੋਇਆ ਹੀ ਮਹਿਸੂਸ ਨਹੀਂ ਕਰ ਰਹੇ ਤਾਂ ਮਿਲਾਪ ਲਈ ਸਾਡੇ ਅੰਦਰ ਚੇਤਨਾ ਕਿਵੇਂ ਪੈਦਾ ਹੋਵੇਗੀ? ਧਾਰਮਿਕ ਖੇਤਰ ਵਿਚ ਪਰਮਾਰਥ ਤੋਂ ਪਛੜ ਕੇ ਜੀਵਨ ਦੀ ਪ੍ਰਗਤੀ ਹੋਣੀ ਸੰਭਵ ਨਹੀਂ। ਕੀ ਅਸਾਂ ਕਦੇ ਆਪਣੇ ਮਨ ਵਿਚ ਸਤਿਗੁਰਾਂ ਦੀਆਂ ਨਿਰਮਲ ਘਾਲਾਂ ਅਤੇ ਦੇਣਾ ਨੂੰ ਚੇਤੇ ਕੀਤਾ ਹੈ? ਕਿਸੇ ਮਨੁੱਖ ਜਾਂ ਮਾਤਾ ਪਿਤਾ ਦੇ ਛੋਟੇ ਜਿਹੇ ਉਪਕਾਰ ਅਸੀਂ ਸਾਰੀ ਉਮਰ ਨਹੀਂ ਵਿਸਾਰਦੇ ਪਰ ਜਿਸ ਪਰਮੇਸ਼ਰ ਨੇ 'ਜੀਉ ਪਿੰਡ' ਦਿੱਤਾ ਹੈ, ਉਸ ਨੂੰ ਕਦੇ ਵੀ ਨਹੀਂ ਚਿਤਾਰਦੇ।

ਆਓ, ਗੁਰੂ ਦੀ ਬਾਣੀ ਚੋਂ ਗੁਰੂ ਆਤਮਾ ਦੇ ਦਰਸ਼ਨ ਕਰਕੇ ਨਿਹਾਲ ਹੋਈਏ। ਕਿਉਂਕਿ ਇਸ ਵਿਚ ਕਰਤਾ ਪੁਰਖ ਜੀ ਆਪ ਵਰਤ ਰਹੇ ਹਨ। ਲੋੜ ਹੈ, ਗੁਰਬਾਣੀ ਰਾਹੀਂ ਸਤਿਗੁਰਾਂ ਨਾਲ ਗੱਲਾਂ ਕਰਨ ਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਤਿਆਰ ਹੋਣ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਭ ਸੰਗਤਾਂ ਨੂੰ ਇਹ ਉਪਦੇਸ਼ ਦਿੱਤਾ ਸੀ:-

**ਗੁਰੂ ਦਰਸ ਜਿਹ ਦੇਖਨਾ ਸ੍ਰੀ ਗ੍ਰੰਥ ਦਰਸਾਇ॥**



Sri Satguru Jagjit Singh Ji eLibrary NamdhariElibrary@gmail.com

**ਬਾਤ ਕਰਨ ਗੁਰੁ ਸੌਂ ਚਹੈ, ਪੜ੍ਹੈ ਗ੍ਰੰਥ ਮਨ ਲਾਇ॥**

**[ਗੁਰੁ ਬਿਲਾਸ ਪਾ. ੬**

ਗੁਰੂ ਪਿਆਰਿਓ! ਸਚੇ ਗੁਰੂ ਪਾਤਿਸ਼ਾਹ ਜੀ ਦੀ ਤਾਬਿਆ ਵਿਚ ਬੈਠ ਕੇ ਪਾਠ ਕਰਨ ਸਮੇਂ ਕਦੇ ਗੁਰੂ ਨਾਲ ਗੱਲਾਂ ਕਰਨ ਵਾਲਾ ਉਪਦੇਸ਼ ਚੇਤੇ ਆਇਆ ਜੇ? ਕਦੇ ਹਿਰਦੇ ਵਿਚ ਏਦਾਂ ਦੀ ਚੇਤਨਾ ਤੇ ਚਾਉ ਉਪਜਿਆ ਜੇ? ਜੇ ਏਦਾਂ ਦਾ ਅਹਿਸਾਸ ਪੈਦਾ ਨਹੀਂ ਹੋਇਆ ਤਾਂ ਪਛਤਾਵਾ ਕਰੋ, ਜਾਗੋ, ਕਿਵੇਂ ਗੁਰਦੇਵ ਪਿਤਾ ਜੀ ਮਿੱਠੀ ਆਵਾਜ਼ ਨਾਲ ਆਪਣੇ ਸਿੱਖ ਪੁੱਤਰਾਂ ਨੂੰ ਆਪਣੇ ਕੋਲ ਬੁਲਾ ਰਹੇ ਹਨ:—

**੧. ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ ਬਾਣੀ॥**
**ਬਾਣੀ ਤਾ ਗਾਵਹੁ ਗੁਰੂ ਕੇਰੀ, ਬਾਣੀਆ ਸਿਰਿ ਬਾਣੀ॥**

**[ਪੰਨਾ ੯੨੦**

**੨. ਸਿਖਹੁ ਸਬਦ ਪਿਆਰਿਹੋ ਜਨਮ ਮਰਨ ਕੀ ਟੇਕ ॥**
**ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ॥[ਪੰਨਾ ੮੧੬**

ਇਸ ਆਵਾਜ਼ ਵਿਚ ਵੱਡਾ ਰਾਜ਼ ਛੁਪਿਆ ਹੋਇਆ ਹੈ। ਪਿਤਾ ਤੋਂ ਵਿਛੁੜਿਆ ਹੋਇਆ ਬਾਲਕ ਸਦਾ ਚੀਖਦਾ ਤੇ ਚਿਲਾਂਦਾ ਰਹਿੰਦਾ ਹੈ। ਹੁਣ ਸਮਾਂ ਹੈ ਆਪਣਾ ਆਪ ਸੰਭਾਲੀਏ। ਉਸ ਪਿਤਾ ਦੀ ਮਿਹਰ ਵਲ ਤਕੀਏ ਜਿਹੜਾ ਅੱਖ ਤੇ ਝਮਕਣ ਜਿਤਨੀ ਦੇਰ ਵਿਚ 'ਹਰਨ ਭਰਨ' ਕਰਨ ਦੀ ਸਮਰਥਾ ਰਖਦਾ ਹੈ।

ਸਖੀਓ ਸਹੇਲੜੀਓ! ਆਓ, ਗੁਰੂ ਪਾਤਿਸ਼ਾਹ ਕੋਲ ਬੈਠ ਕੇ ਸਮਰਥ ਕੰਤ ਦੀਆਂ ਕਹਾਣੀਆਂ ਕਰੀਏ, ਗੁਰਬਾਣੀ ਨਾਲ ਸਾਂਝ ਪਾਈਏ, ਗੁਰਬਾਣੀ ਗਾਵੀਏ, ਵੀਚਾਰੀਏ, ਸੁਣੀਏ, ਸੁਣਾਈਏ, ਸਤਿਕਾਰੀਏ ਪਿਆਰੀਏ ਅਤੇ ਗੁਰਦੁਆਰੇ ਪਹੁੰਚਣ ਲਈ ਵੀ ਜਤਨਸ਼ੀਲ ਹੋਈਏ। ਇਕ ਕਦਮ ਟੁਰੀਏ, ਵੇਖੋ ਸਤਿਗੁਰੂ "ਕੋਟਿ ਪੈਂਡਾ ਆਗੇ ਹੋਇ ਲੇਤ ਹੈਂ" ਵਾਲੀ ਕਲਾ ਕਿਵੇਂ ਵਰਤਾਉਂਦੇ ਹਨ। ਇਹ ਪਿਆਰ ਭਰੇ ਅਮੋਲਕ ਬਚਨ ਭੁਲਣੇ ਨਹੀਂ, ਚੇਤੇ ਰਖਣੇ, ਤੁਹਾਡੇ ਅੰਦਰ ਇਹਨਾਂ ਨੇ ਨਵੀਂ ਚੇਤਨਾ ਜਗਾਉਣੀ ਹੈ।



Sri Satguru Jagjit Singh Ji eLibrary NamdhariElibrary@gmail.com

ਗੁਰਬਾਣੀ ਦਾ ਪਾਠ ਕਰਨਾ ਤੇ ਕਰਾਉਣਾ ਇਕ ਸ਼ੁੱਭ ਕਰਮ ਹੈ ਪਰ ਜਦੋਂ ਇਸ ਵਿਚ ਜੀਵਨ-ਆਦਰਸ਼ ਦੀ ਘਾਟ ਵਿਖਾਈ ਦਿੰਦੀ ਹੈ ਤਾਂ ਸਚੇ ਸਿਖ ਦਾ ਹਿਰਦਾ ਵੀ ਨਿਰਾਸ਼ਤਾ ਨਾਲ ਭਰਿਆ ਜਾਂਦਾ ਹੈ।

''ਸਿੱਖਾਂ ਦੀ ਭਗਤ ਮਾਲ'' ਵਿਚ ਗੁਰਬਾਣੀ ਦੇ ਪਾਠ ਰਾਹੀਂ ਦੁਰਮਤਿ ਦੂਰ ਕਰਨ ਦੀ ਜੁਗਤੀ ਨੂੰ ਇਉਂ ਦਰਸਾਇਆ ਹੈ:--

''ਮੋਰਾਰੀ ਧੌਣ ਰਵਤਾਸ ਵਿਚ ਰਹਦਾ ਸੀ॥ ਗੁਰੂ ਅਰਜਨ ਜੀ ਦੀ ਸ਼ਰਨ ਆਇਆ॥ ਤੇ ਅਰਦਾਸ ਕੀਤੀ ਜੋ ਜੀ॥ ਸਦੀਵ ਤੇਰੀ ਬਾਣੀ ਸੁਣਦੇ ਭੀ ਹਾਂ ਤੇ ਪੜ੍ਹਦੇ ਭੀ ਹਾਂ ਤੇ ਵੀਚਾਰਦੇ ਭੀ ਹਾਂ ਤੇ ਅਸਾਡੀ ਦੁਰਮਤਿ ਨਾਹੀ ਜਾਦੀ ਇਹ ਕੀ ਵਾਸਤਾ ਹੈ॥ ਤਾ ਬਚਨ ਹੋਇਆ ਜੁ ਬਸਤ੍ਰ ਉਜਲ ਨੂ ਰੰਗ ਤੁਰਤ ਚੜਦਾ ਹੈ॥ ਤੇ ਮਲੀਨ ਨੂ ਨਹੀ ਚੜਦਾ ਪਰ ਜੇ ਮਲੀਨ ਬਸਤ੍ਰ ਨੂ ਪਹਿਲੋ ਧੋਵੀਐ ਉਜਲ ਕਰੀਐ ਤਾ ਪਿਛੋ ਰੰਗ ਚੜ੍ਹਦਾ ਹੈ॥ ਤਾਂ ਉਨਾ ਕਹਿਆ ਮਨ ਤਾ ਸੂਖਮ ਹੈ ਇਸ ਨੂ ਕਿਉਂ ਕਰ ਧੋਈਐ॥ ਤਾਂ ਬਚਨ ਹੋਇਆ॥ ਜਪੁ ਵਿਚ ਸਿਧਾਂ ਭੀ ਏਹੋ ਪ੍ਰਸ਼ਨ ਗੁਰੂ ਜੀ ਥੀ ਕੀਤਾ ਹੈਸੀ ਤਾ ਆਗਿਆ ਹੋਈ॥ ''ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥ ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣ ਲਈਐ ਓਹੁ ਧੋਇ॥ ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥'' ਜੈਸੇ ਸਰੀਰ ਅਸਥੂਲ ਜਲ ਕਰ ਧੋਈਦਾ ਹੈ॥ ਬਸਤ੍ਰ ਭੀ ਅਸਥੂਲ ਹੈਨ ਤੇ ਜਲ ਸਾਬੁਣ ਭੀ ਅਸਥੂਲ ਕਰ ਧੋਈਦਾ ਹੈ। ਤੇ ਮਤਿ ਭੀ ਸੂਖਮ ਹੈ ਤੇ ਪਾਪ ਭੀ ਸੂਖਮ ਹੈਨ। ਪਾਪਾ ਕਰ ਮਨ ਨੂ ਮੈਲ ਲਗੀ ਹੈ॥ ਤੇ ਮਹਾਰਾਜ ਦਾ ਨਾਮ ਭੀ ਸੂਖਮ ਹੈ॥ ਨਾਮ ਇਸਦੇ ਪਾਪਾ ਦੀ ਮੈਲ ਧੋਦਾ ਹੈ॥ ਤੇ ਬਹੁੜੋ ਪ੍ਰਮੇਸਰ ਦੀ ਪ੍ਰੀਤ ਦਾ ਰੰਗ ਲਗਾਵਦਾ ਹੈ॥ ਤਾ ਤੁਸੀ ਭੀ ਸੁਣਦੇ ਪੜਦੇ ਰਹੋ॥ ਪ੍ਰਿਥਮੇ ਤੁਸਾਡੀ ਮੈਲ ਕਟੀਐਗੀ ਫਿਰ ਮਹਾਰਾਜ ਦੀ ਭਗਤ ਪ੍ਰਾਪਤਿ ਹੋਵੈਗੀ॥''

## ਇਕ ਗੁਹਝ ਗਲ

ਪਾਠਕਾਂ ਦੇ ਪਲੇ ਬੰਨ੍ਹਣ ਵਾਲੀ ਹੈ। ਗੁਰਬਾਣੀ ਦਾ ਪਾਠ ਪੜ੍ਹ ਸੁਣ ਕੇ ਅਰਥ-ਬੋਧ ਨਾਲ ਬੁੱਧੀ ਚਤੁਰ ਹੋ ਜਾਂਦੀ ਹੈ ਪਰ ਮਨ ਨਿਰਮਲ ਨਹੀਂ ਹੁੰਦਾ।



Sri Satguru Jagjit Singh Ji eLibrary NamdhariElibrary@gmail.com

ਪਰਮਾਰਥ ਵਿਚ ਪ੍ਰਾਪਤੀ ਦਾ ਨਿਸ਼ਾਨਾ ਮਨ ਦੀ ਨਿਰਮਲਤਾ ਅਤੇ ਨਿਰਮਾਣਤਾ ਹੈ। ਪੜ੍ਹ ਸੁਣ ਕੇ ਗੱਲਾਂ ਕਰਨੀਆਂ ਸਿਖੀਆਂ ਤੇ ਸਿਖਾਈਆਂ ਜਾਂ ਸਕਦੀਆਂ ਹਨ ਪਰ ਗਿਆਨੀ ਨਹੀਂ ਬਣ ਸਕੀਦਾ। ਪ੍ਰਚਾਰਕ ਜਾਂ ਕਥਾਵਾਚਕ ਬਣਨਾ ਵਖਰੀ ਗਲ ਹੈ ਪਰ ਗੁਰਬਾਣੀ ਦਾ ਹਿਰਦੇ ਵਿਚ ਵਸਾਣਾ, ਇਕ ਵਿਲਖਣ ਗੁਣ ਹੈ। ਗੁਰਵਾਕ ਹਨ:-

**ਮੂਰਖ ਪੜਹਿ ਸਬਦੁ ਨ ਬੂਝਹਿ,**
**ਗੁਰਮੁਖਿ ਵਿਰਲੈ ਜਾਤਾ ਹੇ ॥** [ਪੰਨਾ ੧੦੫੩

ਭਾਵ ਅਰਥ ਨੂੰ ਬੁੱਧੀ ਨਾਲ ਸਮਝਣਾ ਹੈ ਪਰ ਇਸ ਨੂੰ ਬੁਝਣ ਵਿਚ ਵੀ ਅੰਤਰ ਹੈ:–

**੧. ਗੁਰਪਰਸਾਦੀ ਬੂਝਿ ਲੇ, ਤਉ ਹੋਇ ਨਿਬੇਰਾ॥** [ਪੰਨਾ ੨੨੯
**੨. ਪੜਿਐ ਨਾਹੀ ਭੇਦੁ, ਬੁਝਿਐ ਪਾਵਣਾ॥** [ਪੰਨਾ ੧੪੮

ਬੁਝਣ ਤੋਂ ਭਾਵ ਅਨੁਭਵ ਹੋਣਾ, ਸਹਿਜ ਵਿਚ ਸੁਣਨਾ, ਸਮਝਣਾ ਵਿਚਾਰਨਾ ਤੇ ਅਮਲ ਵਿਚ ਲਿਆਉਣਾ ਹੈ।

ਜਦ ਤਾਈਂ ਪਾਠ ਵਿਚਾਰ ਨਾਲ ਨਾ ਕਰੀਏ ਨਾ ਸੁਣੀਏ ਤੇ ਨਾ ਉਸ ਤੇ ਅਮਲ ਕਰੀਏ, ਲਾਭ ਕਿੱਕੂ ਹੋ ਸਕਦਾ ਹੈ? ਕੇਵਲ ਮਾਇਆ ਦੇ ਕੇ ਅਖੰਡ ਪਾਠ ਕਰਾਉਣ ਨਾਲ ਕਿਵੇਂ ਲਾਭ ਪੁਜ ਸਕਦਾ ਹੈ? ਇਥੇ ਇਕ ਘਟਨਾ ਦਾ ਉਲੇਖ ਕਰਨਾ ਜ਼ਰੂਰੀ ਹੈ।

ਇਕ ਸੰਤ ਵਿਅਕਤੀ ਦਾ ਇਹ ਪ੍ਰਚਾਰ ਸੀ ਕਿ ਅਖੰਡ ਪਾਠ ਭਾਵੇਂ ਖੁਦ ਨਾ ਕੀਤਾ ਜਾਵੇ, ਤੇ ਨਾ ਸੁਣਿਆ ਜਾਵੇ, ਉਸ ਦਾ ਫਲ ਕਰਾਉਣ ਵਾਲੇ ਨੂੰ ਅਵੱਸ਼ ਮਿਲਦਾ ਹੈ। ਇਸ ਪਰਚਾਰ ਦੇ ਸਦਕੇ ਸੰਤ ਵਿਅਕਤੀ ਦੀ ਦੁਕਾਨਦਾਰੀ ਖੂਬ ਚਲੀ। ਉਸ ਵਿਅਕਤੀ ਨੇ ਆਪਣਾ ਪਾਠੀਆਂ ਦਾ ਜੱਥਾ ਬਣਾ ਲਿਆ ਤੇ ਮੰਗ ਅਨੁਸਾਰ ਘਰ ਘਰ ਜਾ ਪਾਠ ਕਰਦਾ। ਇਕੇਰਾਂ ਇਕ ਵੀਰ ਜੀ ਦਾ ਗਭਰੂ ਪੁਤਰ ਡਾਢਾ ਬੀਮਾਰ ਹੋ ਗਿਆ। ਇਲਾਜ ਨੇ ਕੋਈ ਫਾਇਦਾ ਨਾ ਪੁਚਾਇਆ। ਗਭਰੂ ਦਾ ਪਿਤਾ ਧਨਾਢ ਸੀ। ਦਵਾਈਆਂ ਤੇ ਬਹੁਤ ਖਰਚ ਕੀਤਾ, ਪਰ



Sri Satguru Jagjit Singh Ji eLibrary NamdhariElibrary@gmail.com

ਨਿਸਫਲ! ਨਿਰਾਸ਼ ਹੋ ਕੇ 'ਸੰਤ' ਜੀ ਪਾਸ ਬੇਨਤੀ ਕੀਤੀ ਕਿ ''ਅਖੰਡ ਪਾਠ ਕਰਾਉਣ ਨਾਲ ਕੋਈ ਲਾਭ ਹੋ ਸਕਦਾ ਹੈ?'' ਉਤਰ ਵਿਚ 'ਸੰਤ ਜੀ' ਨੇ ਆਖਿਆ, ''ਕਿਉਂ ਨਹੀਂ, ਤੁਹਾਡਾ ਪੁਤਰ ਨਵਾ ਨਰੋਆ ਹੋ ਸਕਦਾ ਹੈ।'' ਪਿਤਾ ਨੇ ਪੁਛਿਆ ਕਿ ''ਕਿੰਨੇ ਪਾਠ ਜਰੂਰੀ ਹਨ? ਉਤਰ ਮਿਲਿਆ, ਪੰਜੀਹ ਪਾਠ ਹੋਣ ਨਾਲ ਕਾਕਾ ਠੀਕ ਹੋ ਜਾਊ।'' ਰੋਗੀ ਕਾਕੇ ਦੇ ਪਿਤਾ ਜੀ ਨੇ ਆਖਿਆ, ''ਜੀ ਮੈਂ ਪੰਜਾਹ ਕਰਾਂਦਾ ਹਾਂ, ਆਪ ਜੀ ਆਰੰਭ ਕਰ ਦੇਵੋ।'' ਅਖੰਡ ਪਾਠ ਆਰੰਭ ਹੋ ਗਏ। ਆਖਰੀ ਪਾਠ ਦੇ ਭੋਗ ਤੇ ਵੱਡਾ ਭਾਰੀ ਜਗ ਕੀਤਾ ਗਿਆ। ਕਾਕੇ ਦਾ ਰੋਗ ਘੱਟਣਾ ਕੀ ਸੀ ਵੱਧਦਾ ਹੀ ਗਿਆ। ਅਖੰਡ ਪਾਠ ਦੀ ਸਮਾਪਤੀ ਦੇ ਕੁਝ ਦਿਨਾਂ ਪਿਛੋਂ ਕਾਕਾ ਚਲਾਣਾ ਕਰ ਗਿਆ। ਇਸ ਘਟਨਾ ਪਿਛੋਂ ਕਾਕੇ ਦੇ ਪਿਤਾ ਜੀ ਦਾ ਵਿਸ਼ਵਾਸ਼ ਗੁਰੂ ਘਰ ਤੋਂ ਉਠ ਗਿਆ ਤੇ ਬਾਕੀ ਖ਼ਾਨਦਾਨ ਪਤਿਤ ਹੋ ਗਿਆ।





Sri Satguru Jagjit Singh Ji eLibrary NamdhariElibrary@gmail.com

# ਪਾਠਾਂ ਦੀ ਪ੍ਰਚਲਤ ਮਰਯਾਦਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਬਾਣੀ ਦਾ ਅਧਿਐਨ ਕੀਤਿਆਂ ਇਕ ਗਲ ਨਿਖਰ ਕੇ ਸਾਹਮਣੇ ਆਉਂਦੀ ਹੈ ਕਿ 'ਨਿਰਮਲ ਪੰਥ' ਤੋਂ ਪਹਿਲਾਂ ਹਿੰਦੂ ਮਤ ਵਿਚ ਵੇਦ-ਪਾਠਾਂ, ਮੰਤਰਾਂ, ਤੀਰਥ-ਇਸ਼ਨਾਨਾਂ ਅਤੇ ਹੋਰ ਅਨੇਕ ਪ੍ਰਕਾਰ ਦੇ ਕਰਮ ਕਾਂਡਾਂ ਆਦਿ ਉਤੇ ਬਹੁਤ ਜ਼ੋਰ ਦਿੱਤਾ ਜਾਂਦਾ ਸੀ। ਪਰਮਾਰਥਕ ਖੇਤਰ ਵਿਚ ਜੀਵ ਨੂੰ ਇਹਨਾਂ ਨਾਲ ਉਚੀ ਆਤਮਿਕ ਅਵਸਥਾ ਜਾਂ ਪਰਮਾਤਮਾ ਦੀ ਪ੍ਰਾਪਤੀ ਹੋਣੀ ਅਸੰਭਵ ਸੀ ਜਿਸ ਕਰਕੇ ਸਤਿਗੁਰਾਂ ਨੇ ਮਾਨਵੀ ਸਮਾਜ ਵਿਚ ਕ੍ਰਾਂਤੀ ਲਿਆਂਦੀ ਅਤੇ ਫੁਰਮਾਇਆ:-

੧. ਹਰਿ ਨਿਰਮਲੁ ਅਤਿ ਊਜਲਾ,
ਬਿਨੁ ਗੁਰ ਪਾਇਆ ਨ ਜਾਇ ॥
ਪਾਠੁ ਪੜੈ ਨ ਬੂਝਈ, ਭੇਖੀ ਭਰਮਿ ਭੁਲਾਇ ॥ [ਪੰਨਾ ੬੬

੨. ਹਠੁ ਅਹੰਕਾਰੁ ਕਰੈ ਨਹੀ ਪਾਵੈ ॥
ਪਾਠ ਪੜੈ ਲੇ ਲੋਕ ਸੁਣਾਵੈ ॥
ਤੀਰਥਿ ਭਰਮਸਿ ਬਿਆਧਿ ਨ ਜਾਵੈ ॥
ਨਾਮ ਬਿਨਾ ਕੈਸੇ ਸੁਖੁ ਪਾਵੈ ॥੪॥ [ਪੰਨਾ ੯੦੫-੦੬

੩. ਪਾਠੁ ਪੜੈ ਮੁਖਿ ਝੂਠੋ ਬੋਲੈ, ਨਿਗੁਰੇ ਕੀ ਮਤਿ ਓਹੈ ॥
ਨਾਮੁ ਨ ਜਪਈ ਕਿਉ ਸੁਖੁ ਪਾਵੈ,
ਬਿਨੁ ਨਾਵੈ ਕਿਉ ਸੋਹੈ ॥ [ਪੰਨਾ ੧੦੧੩

੪. ਬੇਦ ਪਾਠ ਸੰਸਾਰ ਕੀ ਕਾਰ ॥
ਪੜਿ ਪੜਿ ਪੰਡਿਤ ਕਰਹਿ ਬੀਚਾਰ ॥
ਬਿਨੁ ਬੂਝੇ ਸਭ ਹੋਇ ਖੁਆਰ ॥
ਨਾਨਕ, ਗੁਰਮੁਖਿ ਉਤਰਸਿ ਪਾਰਿ ॥ [ਪੰਨਾ ੭੯੧



Sri Satguru Jagjit Singh Ji eLibrary NamdhariElibrary@gmail.com

੫. ਵਰਤ ਕਰਹਿ ਚੰਦ੍ਰਾਇਣਾ, ਸੇ ਕਿਤੈ ਨ ਲੇਖੰ ॥

ਬੇਦ ਪੜਹਿ ਸੰਪੂਰਨਾ, ਤਤੁ ਸਾਰ ਨ ਪੇਖੰ॥ [ਪੰਨਾ ੧੦੯੯

ਸਤਿਗੁਰਾਂ ਨੇ ਵੇਖਿਆ ਕਿ ਪੰਡਿਤ ਲੋਕਾਂ ਨੇ ਪਾਠ ਇਕ ਪ੍ਰਕਾਰ ਮਾਇਆ ਦਾ ਵਾਪਾਰ ਅਤੇ ਆਪਣੀ ਉਦਰ ਪੂਰਤੀ ਦਾ ਸਾਧਨ ਬਣਾਇਆ ਹੋਇਆ ਸੀ। ਇਸ ਨਾਲ ਲੋਕਾਂ ਦਾ ਜੀਵਨ-ਸੁਧਾਰ ਹੋਣਾ ਤਾਂ ਇਕ ਪਾਸੇ ਰਿਹਾ ਸਗੋਂ ਲੋਕ ਹੋਰ ਰਸਾਂ ਤੇ ਮਾਇਆ ਮੋਹ ਦੇ ਜਾਲ ਵਿਚ ਫਸਦੇ ਜਾ ਰਹੇ ਸਨ। ਇਸ ਲਈ ਆਪ ਜੀ ਨੇ ਇਸ ਸਚਾਈ ਨੂੰ ਸਾਰੇ ਸੰਸਾਰ ਵਿਚ ਇਉਂ ਉਜਾਗਰ ਕੀਤਾ:--

੧. ਪੰਡਿਤੁ ਪੜਿ ਪੜਿ ਉਚਾ ਕੂਕਦਾ,
ਮਾਇਆ ਮੋਹਿ ਪਿਆਰੁ ॥
ਅੰਤਰਿ ਬ੍ਰਹਮੁ ਨ ਚੀਨਈ, ਮਨਿ ਮੂਰਖੁ ਗਾਵਾਰੁ ॥
ਦੂਜੈ ਭਾਇ ਜਗਤੁ ਪਰਬੋਧਦਾ, ਨਾ ਬੂਝੈ ਬੀਚਾਰੁ ॥
ਬਿਰਥਾ ਜਨਮੁ ਗਵਾਇਆ, ਮਰਿ ਜੰਮੈ ਵਾਰੋ ਵਾਰ ॥

[ਪੰਨਾ ੮੬

੨. ਦਿਸੰਤਰੁ ਭਵੈ ਪਾਠ ਪੜਿ ਥਾਕਾ,
ਤ੍ਰਿਸਨਾ ਹੋਇ ਵਧੇਰੈ॥
ਕਾਚੀ ਪਿੰਡੀ ਸਬਦੁ ਨ ਚੀਨੈ,
ਉਦਰੁ ਭਰੈ ਜੈਸੇ ਢੋਰੈ ॥ ੧ ॥ [ਪੰਨਾ ੧੦੧੨

੩. ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ ॥
ਅੰਦਰਿ ਕਪਟੁ ਉਦਰੁ ਭਰਣ ਕੈ ਤਾਈ,
ਪਾਠ ਪੜਹਿ ਗਾਵਾਰੀ ॥ [ਪੰਨਾ ੧੨੪੬

ਹੈਰਾਨੀ ਇਸ ਗਲ ਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਆਦੇਸ਼ ਕਿਤੇ ਵੀ ਅੰਕਿਤ ਨਹੀਂ ਹਨ ਕਿ ਸਿਖ ਆਪਣੇ ਮਨੋਰਥਾਂ ਦੀ ਪੂਰਤੀ ਲਈ, ਕਿਸੇ ਸੰਕਟ ਦੀ ਨਵਿਰਤੀ ਲਈ, ਜਾਂ ਕਾਰਜਾਂ ਦੀ ਸਿਧੀ ਲਈ ਅਖੰਡ



Sri Satguru Jagjit Singh Ji eLibrary NamdhariElibrary@gmail.com

ਪਾਠ ਜਾਂ ਸੰਪਟ ਪਾਠ ਆਦਿ ਕਰਾਏ। ਫਿਰ ਪਾਠ ਕਿਵੇਂ ਕਦੋਂ ਤੇ ਕਿਸ ਤਰ੍ਹਾਂ ਪ੍ਰਚਲਤ ਹੋਏ? ਇਸ ਦਾ ਉਤਰ ਪਾਠਕਾਂ ਨੂੰ ਅਗੇ ਮਿਲ ਜਾਵੇਗਾ।

ਗੁਰਮਤਿ ਸਹਜ-ਗਿਆਨ ਦਾ ਮਾਰਗ ਹੈ। ਇਸ ਵਿਚ ਸ਼ਬਦ-ਸੁਰਤਿ ਦੇ ਸੰਗਮ ਨੂੰ ਪਰਮੁੱਖਤਾ ਪ੍ਰਾਪਤ ਹੈ। ਜੇ ਗੁਰਬਾਣੀ ਦਾ ਪਾਠ ਸ਼ਬਦ-ਸੁਰਤਿ ਦਾ ਪਰਚਾ ਨਹੀਂ ਬਣਿਆ ਅਤੇ ਗੁਰਬਾਣੀ ਪਾਸੋਂ ਪੜ੍ਹਿਆ, ਸੁਣਿਆ ਉਪਦੇਸ਼ ਅਮਲੀ ਜੀਵਨ ਵਿਚ ਨਹੀਂ ਉਤਰਿਆ ਤਾਂ ਇਹ ਆਖਣਾ ਹੀ ਪਰਥਾਇ ਹੋਵੇਗਾ:–

੧. **ਪਾਥਰ ਕਉ ਬਹੁ ਨੀਰੁ ਪਵਾਇਆ ॥**
**ਨਹ ਭੀਗੈ ਅਧਿਕ ਸੂਕਾਇਆ ॥੨॥**
**ਖਟੁ ਸਾਸਤ੍ਰ ਮੂਰਖੈ ਸੁਨਾਇਆ ॥**
**ਜੈਸੇ ਦਹਦਿਸ ਪਵਨੁ ਝੁਲਾਇਆ ॥** [ਪੰਨਾ ੧੧੩੭

੨. **ਮਨਮੁਖ ਪਥਰੁ ਸੈਲੁ ਹੈ, ਧ੍ਰਿਗੁ ਜੀਵਣੁ ਫੀਕਾ ॥**
**ਜਲ ਮਹਿ ਕੇਤਾ ਰਾਖੀਐ, ਅਭ ਅੰਤਰਿ ਸੂਕਾ॥੨॥**
[ਪੰਨਾ ੪੧੯

ਪਿਤਾ ਗੁਰੂ ਅਮਰਦਾਸ ਜੀ ਨੇ ਧਾਰਮਿਕ ਆਲਾ ਦੁਆਲਾ ਵੇਖ ਕੇ ਹੀ ਸਾਨੂੰ ਇਹ ਸੋਧ ਦਿਤੀ:–

**ਪੜਣਾ ਗੁੜਣਾ ਸੰਸਾਰ ਕੀ ਕਾਰ ਹੈ,**
**ਅੰਦਰਿ ਤ੍ਰਿਸਨਾ ਵਿਕਾਰੁ ॥**
**ਹਉਮੈ ਵਿਚਿ ਸਭਿ ਪੜਿ ਥਕੇ, ਦੂਜੈ ਭਾਇ ਖੁਆਰੁ ॥**
**ਸੋ ਪੜਿਆ ਸੋ ਪੰਡਿਤੁ ਬੀਨਾ,ਗੁਰਸਬਦਿ ਕਰੇ ਵੀਚਾਰੁ॥**
**ਅੰਦਰੁ ਖੋਜੈ ਤਤੁ ਲਹੈ, ਪਾਏ ਮੋਖ ਦੁਆਰੁ ॥**
**ਗੁਣ ਨਿਧਾਨੁ ਹਰਿ ਪਾਇਆ, ਸਹਜਿ ਕਰੇ ਵੀਚਾਰੁ ॥**
**ਧੰਨੁ ਵਾਪਾਰੀ ਨਾਨਕਾ,**
**ਜਿਸੁ ਗੁਰਮੁਖਿ ਨਾਮੁ ਅਧਾਰੁ ॥** [ਪੰਨਾ ੬੫੦



Sri Satguru Jagjit Singh Ji eLibrary NamdhariElibrary@gmail.com

ਗੁਰਮਤਿ ਸਭ ਨੂੰ ਸਹਿਜ ਅਤੇ ਵਿਚਾਰ ਸਹਿਤ ਪਾਠ ਕਰਨ ਦੀ ਪ੍ਰੇਰਨਾ ਦਿੰਦੀ ਹੈ, ਉਸ ਪਾਠ ਦਾ ਭਾਵੇਂ ਕੋਈ ਨਾਮ ਰਖ ਲਵੋ। ਗੁਰੂ ਨਾਨਕ ਦੇਵ ਜੀ ਦੇ ਪਾਵਨ ਬਚਨ ਹਨ:-

**ਚੀਨੈ ਤਤੁ ਗਗਨ ਦਸ ਦੁਆਰ ॥**

**ਹਰਿ ਮੁਖਿ ਪਾਠ ਪੜੈ ਬੀਚਾਰ ॥** [ਪੰਨਾ ੩੫੫

ਇਥੇ ਇਕ ਬ੍ਰਾਹਮਣ ਦੇ ਰਸਮੀ ਚਿੰਨ੍ਹ ਤੇ ਪਾਠ ਪੂਜਾ ਨੂੰ ਲੈ ਕੇ ਉਸ ਦੇ ਮੁਕਾਬਲੇ ਤੇ ਅਸਲੀ ਧਾਰਮਿਕ ਰਹਿਣੀ ਦਸੀ ਹੈ ਜਿਸ ਦਾ ਤਤ ਗੁਰੂ ਦੁਆਰਾ ਨਾਮ ਜਪਣਾ ਹੈ। ਇਸੇ ਸ਼ਬਦ ਵਿਚ ਹੀ ਗੁਰੂ ਜੀ ਦੇ ਵਾਕ ਹਨ:-

**ਆਚਾਰੀ ਨਹੀ ਜੀਤਿਆ ਜਾਇ॥**

**ਪਾਠ ਪੜੈ ਨਹੀ ਕੀਮਤਿ ਪਾਇ ॥**

**ਅਸਟ ਦਸੀ ਚਹੁ ਭੇਦੁ ਨ ਪਾਇਆ॥**

**ਨਾਨਕ, ਸਤਿਗੁਰਿ ਬ੍ਰਹਮੁ ਦਿਖਾਇਆ॥** [ਪੰਨਾ ੩੫੫

ਪੰਡਿਤ ਸ਼੍ਰੇਣੀ ਨੇ ਗਿਆਨ ਮਾਰਗ ਤੇ ਚਲਾਣ ਦੀ ਬਜਾਏ ਭੋਲੇ ਭਾਲੇ ਲੋਕਾਂ ਨੂੰ ਕਰਮ ਕਾਂਡਾਂ ਵੱਲ ਧਕੇਲਿਆ। ਪਾਠਾਂ ਰਾਹੀਂ ਮੁਕਤੀ ਦੇ ਲਾਰੇ ਲਾ ਕੇ ਧਰਮ ਨੂੰ ਇਕ ਕਿਸਮ ਦਾ ਵਪਾਰ ਬਣਾ ਲਿਆ:-

**ਪੰਡਿਤ ਲੋਗਹ ਕਉ ਬਿਉਹਾਰ॥**

**ਗਿਆਨਵੰਤ ਕਉ ਤਤੁ ਬੀਚਾਰ॥** [ਪੰਨਾ ੩੪੩

ਪੰਡਤਾਂ ਨੇ ਸੰਗ੍ਰਾਂਦ, ਪੂਰਨਮਾ ਅਤੇ ਮਸਿਆ ਹੋਰ ਪੁਰਬਾਂ ਤੇ ਪਾਠ-ਪੂਜਾ ਨੂੰ ਖ਼ੂਬ ਪਰਚਾਰਿਆ। ਸਤਿਗੁਰਾਂ ਨੇ ਫੋਕਟ ਕਰਮਾਂ ਦੀ ਥਾਂ ਗੁਰਬਾਣੀ ਦਾ ਸਹਿਜ ਪਾਠ ਭੈ-ਭਾਵਨੀ ਨਾਲ ਕਰਨ ਦਾ ਉਪਦੇਸ਼ ਦਿੱਤਾ:-

**ਪ੍ਰਭ ਬਾਣੀ ਸਬਦਿ ਸੁਭਾਖਿਆ॥**

**ਗਾਵਹੁ ਸੁਣਹੁ ਪੜਹੁ ਨਿਤ ਭਾਈ,**

**ਗੁਰ ਪੂਰੈ ਤੂ ਰਾਖਿਆ ॥** [ਪੰਨਾ ੬੧

ਆਪ ਜੀ ਨੇ ਪਰਮਾਰਥ ਵਿਚ ਤੱਤ-ਗਿਆਨ ਦੀ ਇਹ ਸੇਧ ਦਿਤੀ:-



Sri Satguru Jagjit Singh Ji eLibrary NamdhariElibrary@gmail.com

**ਸੋ ਪੜਿਆ ਸੋ ਪੰਡਿਤੁ ਬੀਨਾ,**

**ਗੁਰ ਸਬਦਿ ਕਰੇ ਵੀਚਾਰੁ ॥** [ਪੰਨਾ ੬੫੦

ਹਿੰਦੂ ਧਰਮ ਜਿਹੜਾ ਕਿ ਹਜ਼ਾਰਾਂ ਵਰ੍ਹਿਆਂ ਤੋਂ ਬ੍ਰਾਹਮਣਾਂ ਦੇ ਅਧੀਨ ਸੀ, ਉਸ ਦਾ ਪ੍ਰਭਾਵ ਸਭ ਪਾਸੇ ਪਸਰਿਆ ਹੋਇਆ ਸੀ ਜਿਸ ਦੇ ਫਲ ਸਰੂਪ ਸਿਖ ਧਰਮ ਵਿਚ ਵੀ ਪਾਠਾਂ ਦੀ ਪਰਪਾਟੀ ਚਲ ਪਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ ਕਿਤੇ ਵੀ ਸਹਜਿ ਪਾਠ, ਅਖੰਡ ਪਾਠ, ਸਪਤਾਹਕ ਪਾਠ ਜਾਂ ਸੰਪਟ ਪਾਠ ਆਦਿ ਰਖਣ ਰਖਾਉਣ ਦਾ ਆਦੇਸ਼ ਜਾਂ ਸੰਦੇਸ਼ ਉਪਲਬਧ ਨਹੀਂ ਹੈ ਪਰ ਸਮਾਜਕ ਪ੍ਰਭਾਵ ਹੇਠਾਂ ਵੇਖਾ ਵੇਖੀ ਇਹਨਾਂ ਪਾਠਾਂ ਦੀ ਰੀਤ ਚਲ ਪਈ। ਅਜ ਵੀ ਕਈ ਪ੍ਰੇਮੀ ਪਾਠਾਂ ਦੀ ਮਰਯਾਦਾ ਬਾਰੇ ਇਤਿਹਾਸਕ ਜਾਣਕਾਰੀ ਲੋੜਦੇ ਹਨ ਪਰ ਉਨ੍ਹਾ ਨੂੰ ਕੋਈ ਤਸੱਲੀਬਖਸ਼ ਉਤਰ ਨਹੀਂ ਮਿਲਦਾ। ਇਸ ਘਾਟ ਦੀ ਪੂਰਤੀ ਲਈ ਵਰਤਮਾਨ ਸਮੇਂ ਵਿਚ ਜੋ ਪਾਠ ਪ੍ਰਚਲਤ ਹਨ, ਉਨ੍ਹਾਂ ਬਾਰੇ ਸੰਗਤਾਂ ਨਾਲ ਵੀਚਾਰਾਂ ਦੀ ਸਾਂਝ ਸਰਖਤ ਦੇ ਭਲੇ ਲਈ ਇਕ ਮੀਲ ਪੱਥਰ ਦਾ ਕੰਮ ਕਰੇਗੀ।





Sri Satguru Jagjit Singh Ji eLibrary NamdhariElibrary@gmail.com

# ਗੁਰਬਾਣੀ ਪਾਠ-ਪ੍ਰਬੋਧ ਦੇ ਸੋਮੇਂ—ਟਕਸਾਲਾਂ

**ਜਿਨ੍ਹਾ ਅੰਦਰਿ ਨਾਮੁ ਨਿਧਾਨੁ ਹੈ, ਗੁਰਬਾਣੀ ਵੀਚਾਰਿ॥**
**ਤਿਨ ਕੇ ਮੁਖ ਸਦ ਉਜਲੇ, ਤਿਤੁ ਸਚੈ ਦਰਬਾਰਿ॥**

[ਪੰਨਾ ੧੪੨੨

ਸਾਹਿਬ-ਏ-ਕਮਾਲ, ਬੇ-ਮੁਹਤਾਜ, ਸ਼ਾਹੇ-ਸ਼ਹਨਸ਼ਾਹ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸ੍ਰੀ ਮੁਕਤਸਰ ਦਾ ਆਖਰੀ ਜੁਧ ਕਰਨ ਮਗਰੋਂ ਆਪਣਾ ਕਮਰਕਸਾ ਤਲਵੰਡੀ ਸਾਬੋ ਕੀ ਖੋਲ੍ਹਿਆ ਸੀ। ਆਪ ਜੀ ਇਥੇ ੯ ਮਹੀਨੇ ਅਤੇ ੯ ਦਿਨ ਰਹੇ।

**ਨੌ ਮਹੀਨੇ ਤੇ ਨੌ ਦਿਨੈ, ਤਲਵੰਡੀ ਰਖੈ ਮੁਕਾਮ ॥**
**ਡੇਰਾ ਤੋਰਾ ਰੁਖ ਦਖਣ, ਛੱਡ ਤੁਰਕਨ ਬਡ ਥਾਨ॥**

**[ਪ੍ਰਾਚੀਨ ਪੰਥ ਪ੍ਰਕਾਸ਼, ਕ੍ਰਿਤ ਰਤਨ ਸਿੰਘ ਭੰਗੂ**

ਇਸ ਪਵਿੱਤਰ ਅਸਥਾਨ ਨਾਲ ਭਾਵੇਂ ਸਿੱਖ ਇਤਿਹਾਸ ਦੀਆਂ ਕਈ ਗੌਰਵਮਈ ਘਟਨਾਵਾਂ ਸੰਬੰਧਤ ਹਨ ਪਰ ਸਭ ਨਾਲੋਂ ਵਿਸ਼ੇਸ਼ ਅਤੇ ਅਭੁੱਲ ਯਾਦ ਜੋ ਹਰੇਕ ਸਿੱਖ ਦੇ ਸੀਨੇ ਵਿਚ ਟਿਕੀ ਹੋਈ ਹੈ, ਉਹ ਹੈ; 'ਆਦਿ ਗ੍ਰੰਥ' ਦਾ ਪੁਨਰ-ਸੰਪਾਦਨ। ਸ੍ਰੀ ਦਮਦਮਾ ਸਾਹਿਬ ਨੂੰ 'ਗੁਰੂ ਕੀ ਕਾਂਸ਼ੀ' ਹੋਣ ਦੇ ਪ੍ਰਮਾਣ ਪੁਰਾਤਨ ਇਤਿਹਾਸ 'ਗੁਰ ਬਿਲਾਸ' ਆਦਿ ਗ੍ਰੰਥਾਂ ਵਿਚੋਂ ਮਿਲਦੇ ਹਨ ਪਰ ਸਭ ਤੋਂ ਵੱਧ 'ਦੌਰੇ ਦੀ ਪੋਥੀ' ਜੋ ਸੰਮਤ ੧੭੯੬ ਬਿਕ੍ਰਮੀ ਵਿਚ ਦਮਦਮੇ ਸਾਹਿਬ ਵਿਖੇ ਲਿਖੀ ਗਈ ਸ਼ੀ, ਵਿਚੋਂ ਉਪਲਬਧ ਹਨ। ਇਸ ਪੋਥੀ ਦੇ ਪੰਨਾ ੬ ਉਤੇ ਸੈਫ਼ਾਬਾਦ ਵਾਲੇ ਸਰਫ਼ਦੀਨ ਨੂੰ ਗੁਰੂ ਤੇਗ ਬਹਾਦਰ ਜੀ ਨੇ ਬਚਨ ਕੀਤਾ ਕਿ ''ਜੰਗਲ ਦੇਸ ਮੈਂ ਹਮਾਰੀ ਗੁਪਤ ਕਾਸ਼ੀ ਹੈ, ਊਹਾਂ ਜਾਕਰ ਤਿਸ ਨੂੰ ਪ੍ਰਗਟ ਕਰਾਂਗੇ।'' ਪੰਨਾ ੨੧ ਉਤੇ ਲਿਖਿਆ - ''ਆਗੈ ਡੇਰਾ ਤਲਵੰਡੀ ਹੋਯਾ'' ਗੁਰੂ ਜੀ ਜਾ ਉਤਰੇ, ਇਕ ਵੱਡਾ ਬੁਰਜ ਵਰਮੀ ਸੀ ਤਿਸ ਨੂੰ ਨਮਸਕਾਰ ਕੀਤੀ। ਸਿੱਖਾਂ



Sri Satguru Jagjit Singh Ji eLibrary NamdhariElibrary@gmail.com

ਬਚਨ ਕੀਤਾ, 'ਜੀ! ਗਰੀਬ ਨਿਵਾਜ, ਏਸ ਥਾਂਉ ਤਾਂ ਕੋਈ ਅਸਥਾਨ ਨਹੀਂ, ਆਪ ਨੇ ਕਾਸ ਨੂੰ ਮੱਥਾ ਟੇਕਿਆ ਹੈ। ਗੁਰੂ ਜੀ ਬਚਨ ਕੀਤਾ ''ਏਥੇ ਵੱਡਾ ਅਸਥਾਨ ਬਣੂਗਾ ਨੌਂ ਨੇਜ਼ੇ ਉਚਾ ਦਮਦਮਾ ਹੋਊਗਾ, ਸਵਰਨ ਕੇ ਕਲਸ ਹੋਣਗੇ।' ਫਿਰ ਸਿੱਖਾਂ ਕਹਿਆ, ਜੀ! ਉਹ ਕਉਣ ਹੋਊਗਾ? ਗੁਰੂ ਜੀ ਬਚਨ ਕੀਤਾ, 'ਦਸਵਾਂ ਜਾਮਾਂ ਪਹਿਰੂਗਾ। ਗੁਰੂ ਆਪ ਬੜਾ ਕੱਲਾਧਾਰੀ ਹੋਊਗਾ, ਰਾਜ ਜੋਗ ਦੋਨੋ ਪੱਖ ਧਾਰੂਗਾ। ਆਪਣਾ, ਹਿੰਦੂ, ਮੁਸਲਮਾਨ ਤੋਂ ਨਿਆਰਾ ਤੀਸਰਾ ਪੰਥ ਸਾਜੂਗਾ। ਵੱਡੇ ਜੁੱਧ ਜੰਗ ਕਰੂਗਾ। ਗ੍ਰੰਥ ਜੀ ਆਪਣੀ ਬਾਣੀ ਰਚੇਗਾ। ਨਵੀਂ ਨਹੀਂ .... ਜੁਧ ਜੀਤ ਕੇ ਆਊਗਾ; ਇਸ ਵਰਮੀ ਉਤੇ ਕਮਰਕਸਾ ਖੋਲ੍ਹ ਕੇ ਦਮ ਲਊਗਾ। ਅਸਾਂ ਤਿਸ ਪੁਰਖ ਕੇ ਸਥਾਨ ਨੂੰ ਅੱਗੇ ਹੀ ਮੱਥਾ ਟੇਕਿਆ ਹੈ।' ਤਾਂ ਸਿੱਖਾਂ ਤਾਈਂ ਬਚਨ ਕੀਤਾ, ਏਸ ਅਸਥਾਨ ਉਹੀ ਪੁਰਖ ਬੈਠੇਗਾ, ਸਾਡਾ ਅਸਥਾਨ ਏਸ ਦੇ ਸਨਮੁਖ ਹੋਊਗਾ।

ਸਿੱਖਾਂ ਕਹਿਆ, ਜੀ! ਆਪ ਨੇ ਬਚਨ ਕੀਤਾ ਸੀ ਕਿ ਸਾਡੀ ਗੁਪਤ ਕਾਸ਼ੀ ਹੈ। ਕਾਸ਼ੀ ਵਿਚ ਤਾਂ ਵਿਸ਼ੇਸ਼ਰ ਨਾਥ ਹੈ, ਅੰਨ ਪੂਰਨਾ ਦੇਵੀ ਹੈ, ਭਗੀਰਥੀ ਗੰਗਾ ਹੈ, ਮਨੀਕਰਣ ਤੀਰਥ ਹੈ; ਏਥੇ ਕੀ ਹੈ ਜੀ? ਕਾਂਸ਼ੀ ਕਾ ਚਿੰਨ੍ਹ? ਗੁਰੂ ਜੀ ਬਚਨ ਕੀਤਾ, ਇਹ ਜੋ ਗੁਰੂ ਅਸਥਾਨ ਹੈ ਦਮਦਮਾ ਇਹ ਵਿਸ਼ੇਸ਼ ਹੈ; ਜੇ ਕੋਈ ਇਸ ਦੀ ਕਾਰ ਕਰੂਗਾ ਉਸ ਨੂੰ ਰਿਧ ਸਿਧ ਮਿਲੂ, ਰਾਜ ਭਾਗ ਮਿਲੂ, ਸਿੱਖੀ ਪ੍ਰਾਪਤ ਹੋਊ। ਓਥੇ ਅੰਨ ਪੂਰਨਾ ਦੇਵੀ ਹੈ ਏਥੇ ਅੰਨ ਦੀ ਦੇਗ ਹੈ ਜੋ ਕੋਈ ਆਵੇ ਸਭ ਕੋਈ ਖਾਵੇ। ਓਥੇ ਭਗੀਰਥੀ ਗੰਗਾਹੈ, ਏਥੇ 'ਨਾਮ ਦੀ ਗੰਗਾ' ਹੈ ਓਥੇ ਮਨੀਕਰਣ ਤੀਰਥ ਹੈ, ਏਥੇ ਗੁਰੂ ਸਰ ਤੀਰਥ। ਏਥੇ ਬੜੇ ਗੁਣੀ ਹੋਣਗੇ, ਗਿਆਨੀ ਹੋਣਗੇ, ਸ਼ਬਦ ਦੇ ਵੀਚਾਰ ਵਾਲੇ ਹੋਣਗੇ, ਵਿਗਯਾਨ ਦੇ ਸਮਝਣ ਵਾਲੇ ਹੋਣਗੇ। ਜੋਗ ਅਭਿਆਸੀ ਹੋਣਗੇ। ਤਪਸੀ ਹੋਣਗੇ। ਲਿਖਾਰੀ ਹੋਣਗੇ, ਟਹਿਲ ਸੇਵਾ ਵਾਲੇ ਹੋਣਗੇ। ਅਸੀਂ ਇਸੀ ਕਾ ਦਰਸ਼ਨ ਕਰਨ ਆਏ ਥੇ।

ਦਸਵੇਂ ਸਾਹਿਬਾਂ ਦਾ ਬਿਰਤਾਂਤ ਪੰਨਾ ੯੯ ਅਗੇ ਗੁਰੂ ਦਸ਼ਮੇਸ਼ ਜੀ ਆਏ ਗੁਰੂ ਜੀ ਨੇ ਪ੍ਰਿਥਮੈ ਗੁਰੂ ਤੇਗ ਬਹਾਦਰ ਜੀ ਕੇ ਅਸਥਾਨ ਨੂੰ ਮੱਥਾ



Sri Satguru Jagjit Singh Ji eLibrary NamdhariElibrary@gmail.com

ਟੇਕਿਆ ਤੇ ਫਿਰ ਬਚਨ ਕੀਤਾ ਕਿ ਐਸ ਬਰਮੀ ਨੂੰ ਇਕ ਬਰਾਬਰ ਕਰੋ, ਏਸ ਉਤੇ ਕਮਰਕਸਾ ਖੋਲ੍ਹਾਂਗੇ। ਤਾਂ ਸਰਬਤ ਖਾਲਸੇ ਨੇ ਤਿਸ ਬਰਮੀ ਤੇ ਦਮਦਮਾ ਬਣਾ ਦਿਤਾ ਵੱਡੇ ਵਿਸਤਾਰ ਨਾਲ। ਵਿਚ ਗੁਰੂ ਜੀ ਕੇ ਬੈਠਣ ਦੀ ਮੰਜੀ ਬਣਾਈ। ਗੁਰੂ ਜੀ ਕਹਿੰਦੇ- ਇਹ ਤਾਂ ਅਨੰਦਪੁਰ ਦਾ ਹੀ ਦਮਦਮਾ ਹੈ... ਇਹ ਵੱਡਾ ਅਸਥਾਨ ਉਤਮ ਹੈ। ਰਿਧੀਆਂ ਸਿਧੀਆਂ ਇਸ ਅਸਥਾਨ ਦੀਆਂ ਦਾਸੀਆਂ ਹਨ। ਪੰਨਾ ੧੩੪ ਤੇ ਲਿਖਿਆ ਹੈ ਕਿ ਦੱਖਣ ਦੇਸ਼ ਕੀ ਤਿਆਰੀ ਹੈ ਸਾਡੀ, ਭਾਈ ਦੀਪ ਸਿੰਘ ਨੂੰ ਹੁਕਮ ਕੀਤਾ ਘਰ ਏਕ ਬਾਰ ਜਾਇ ਆਵੇ, ਫੇਰ ਨਹੀਂ ਜਾਵਨਾ, ਈਹਾਂ ਸੇਵਾ ਕਰਨੀ ਗੁਰੂ ਧਾਮ ਦੀ ਗੁਰੂ ਕਾਂਸ਼ੀ ਦੀ, ਗੁਰੂ ਦੀ ਖ਼ੁਸ਼ੀ ਹੈ...। ਭਾਈ ਫਤੇ ਸਿੰਘ ਪ੍ਰਤੀ ਹੁਕਮ ਹੋਇਆ- ਭਾਈ! ਤੈਂ ਈਹਾਂ ਰਹਿਣਾ ਭਾਈ ਦੀਪ ਸਿੰਘ ਦੇ ਆਵਣ ਤੱਕ ਸੇਵਾ ਕਰਣੀ। ਗੁਰੂ ਕੀ ਕਾਂਸ਼ੀ ਕੀ। ਏਥੇ ਬੈਲ ਬੁਧੀ ਭੀ ਪੜਨਗੇ, ਗਿਆਨੀ ਹੋਣਗੇ ਤੱਤ ਬੇਤੇ ਹੋਣਗੇ, ਸਤਿ ਕਰਕੇ ਜਾਨਣਾ।

ਗੁਰ ਬਿਲਾਸ ਵਿਚ ਹੇਠ ਲਿਖਿਆ ਸਵੱਯਾ ਉਪ੍ਰੋਕਤ ਕਥਨ ਦੀ ਪੁਸ਼ਟੀ ਕਰਦਾ ਹੈ:–

**ਸੁਣ ਕੇ ਹਮ ਤਾਹਿ ਕੇ ਬੈਨਨ ਕੋ,**<br>**ਦਮਦਮਾ ਸੁ ਮਾਲਵੇ ਬੀਚ ਵਿਚਾਰੋ।**<br>**ਢਿਗ ਤਾਹਿ ਤਲਵੰਡੀ ਕੇ ਕਾਂਸ਼ੀ ਰਚੋ,**<br>**ਜਹਿ ਬੈਲ ਪੜ੍ਹੇ ਹੁਇ ਬੁਧ ਉਦਾਰੋ।**<br>**ਇਹ ਗ੍ਰੰਥਿ ਉਚਾਰ ਕਰੋ ਤਹਿ ਬੈਠ ਕੇ,**<br>**ਬੀੜ ਸੋਊ ਜਗ ਮਹਿ ਬਿਸਥਾਰੋ।**<br>**ਅੱਛਰ ਏਕ ਕਾ ਭੇਦ ਧਰੋਂ ਨਹਿ,**<br>**ਦਸਮ ਗੁਰੂ ਸਮਰਥ ਬਿਚਾਰੋ।**

ਸੋ ਆਦਿ ਗ੍ਰੰਥ ਸਾਹਿਬ ਦੀ ਪਾਵਨ ਬੀੜ ਦੀ ਦੁਬਾਰਾ ਰਚਨਾ ਇਸ ਥਾਂ ਤੇ ਹੋਣੀ ਹੀ ਪਾਈ ਜਾਂਦੀ ਹੈ। 'ਸ਼ਹੀਦ ਬਿਲਾਸ' ਕ੍ਰਿਤ ਕਵੀ ਸੇਵਾ ਸਿੰਘ (ਸੰਪਾਦਕ ਗਿ: ਗਰਜਾ ਸਿੰਘ) ਨੇ ਪੰਨਾ ੪੯ 'ਤੇ 'ਦਮਦਮੀ ਬੀੜ ਦਾ ਸੰਪਾਦਨ' ਸਿਰਲੇਖ ਹੇਠ



Sri Satguru Jagjit Singh Ji eLibrary NamdhariElibrary@gmail.com

ਇਸੇ ਤੱਥ ਨੂੰ ਇਉਂ ਪ੍ਰਗਟਾਇਆ ਹੈ:–

ਦਮਦਮੀ ਉਹ ਪਾਵਨ ਬੀੜ ਹੈ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾਵਣ ਤੋਂ ਇਕ ਦਿਨ ਪਹਿਲੇ ਕੱਤਕ ਸੁਦੀ ਚੌਥ ਸੰਮਤ ੧੭੬੫ ਬਿ: (੧੭੦੮ ਈ:) ਨੂੰ ਗੁਰਿਆਈ ਦੇ ਕੇ ਪੰਥ ਨੂੰ ਇਸ ਦੀ ਤਾਬਿਆਂ ਕੀਤਾ ਤੇ ਸਿੰਘਾਂ ਇਸੇ ਗੁਰੂ ਦੀ ਓਟ ਲੈ ਕੇ ਵੱਡੇ ਘਲੂਘਾਰੇ ਵਿਚ ਵੈਰੀਆਂ ਨਾਲ ਦੋ ਹੱਥ ਕੀਤੇ ਤੇ ਸ਼ਹੀਦੀਆਂ ਪਾਈਆਂ ਸਨ। ਇਸ ਬੀੜ ਦਾ ਲਿਖਣ ਅਸਥਾਨ ਮਾਲਵੇ ਵਿਚ 'ਸਾਬੋ ਕੀ ਤਲਵੰਡੀ' ਵਾਲਾ ਦਮਦਮਾ ਸਾਹਿਬ ਹੈ ਤੇ ਰਵਾਇਤ ਅਨੁਸਾਰ ਇਸ ਦੇ ਲਿਖਾਰੀ ਭਾਈ 'ਮਨੀ ਸਿੰਘ ਜੀ ਗਿਆਨੀ' ਸਨ।

ਗੁਰ ਬਿਲਾਸ ਪਾ: ੧੦ ਕ੍ਰਿਤ ਕੋਇਰ ਸਿੰਘ ਜੀ, ਅਨੁਸਾਰ ਦਸ਼ਮੇਸ਼ ਗੁਰੂ ਜੀ ਦਾ ਇਸ ਥਾਂ ਤੇ ਆਉਣਾ, ਅਨੰਦਪੁਰ ਨਾਲੋਂ ਵੀ ਵਧੇਰੇ ਰੌਣਕ ਦਾ ਸੂਚਕ ਹੈ; ਜਿਵੇਂ:–

ਡੱਲੇ ਆਦਿ ਬੈਰਾੜ ਜੋ, ਊਚ ਨੀਚ ਸਿਰਦਾਰ।
ਸਰਬ ਹਜੂਰ ਸੁ ਆਵਹੀਂ ਗੁਰ ਕੇ ਹੇਤ ਦੀਦਾਰ।
ਸਿਖ ਸਖਾ ਭੱਟ ਖਾਲਸਾ, ਡੇਰਾ ਮਿਲਯੋ ਅਪਾਰ।
ਅਨੰਦਪੁਰ ਤੇ ਜਾਨੀਐ, ਦਸ ਗੁਨ ਅਧਿਕ ਹਜਾਰ।
ਰੋਜ ਅਸਰਫੀ ਮੁਦ੍ਰਿਕਾ ਦੇਤ ਗੁਰੂ ਜੀ ਨਿਤ।
ਯੋ ਸੁਨ ਕਰ ਸਬ ਆਵਹੀਂ ਅਨਗਨ ਸੈਨ ਅਮਿਤ।

ਅੱਗੇ ਜਾ ਕੇ ਲਿਖਿਆ ਹੈ–''ਅਕਲਾਣੇ ਬੈਠੇ ਤਬ ਜਾਈ। ਲੇਖਨ ਗਢ ਗਢ ਦੇਤੁ ਗਵਾਈ।। ਡੱਲੇ ਨੇ ਜਦੋਂ ਪੁਛਿਆ

ਚੌਪਈ। ਕਿਹ ਕਾਰਨ ਲੇਖਨ ਗਢ ਡਾਰੋ।
ਲਿਖਤ ਪਢਤ ਨਹਿ ਕੋਇ ਨਿਹਾਰੋ।
ਯੋਂ ਹੀ ਜਾਵਤ ਕਲਮ ਅਕਾਜਾ।
'ਡੱਲਾ ਕਹੈ' ਗਰੀਬ ਨਿਵਾਜਾ।

ਤਾਂ ਗੁਰੂ ਸਾਹਿਬ ਨੇ ਉਤਰ ਦਿੱਤਾ:–

ਸੁਨ ਸ੍ਰੀ ਮੁਖ ਸੋ ਬੈਨ ਬਖਾਨੈ।। ਡਲਾ! ਤੂੰ ਯਹਿ ਬਾਤ ਨ ਜਾਨੈ।।

ਏ ਹੈ ਪ੍ਰਗਟ ਹਮਾਰੀ ਕਾਂਸੀ। ਪੜ੍ਹ ਹੈ ਯਾਹਿੰ ਢੋਰ ਮਤਿ ਨਾਸੀ॥੧੭॥

ਦੋਹਰਾ ॥ ਤਿਨ ਕੇ ਕਾਰਨ ਕਲਮ ਗਢ, ਦੇਤ ਪ੍ਰਗਟ ਹਮ ਡਾਰ ॥

ਸਿੱਖ ਸਖਾ ਈਹਾਂ ਪੜ੍ਹਨਗੇ, ਹਮਰੇ ਕਈ ਹਜ਼ਾਰ ॥੧੮॥

ਪੰਥ ਪ੍ਰਕਾਸ਼ ਦੇ ਕਰਤਾ ਗਿ: ਗਿਆਨ ਸਿੰਘ ਜੀ ਨੇ ਉਪ੍ਰੋਕਤ ਪ੍ਰਸੰਗ ਨੂੰ ਇਉਂ ਵਰਨਣ ਕੀਤਾ ਹੈ:-

ਅਬ ਦਰਬਾਰ ਦਮਦਮਾ ਜਹਾਂ ।
ਤੰਬੂ ਲਗਵਾ ਕੈ ਗੁਰ ਤਹਾਂ ।
ਗੁਰ ਨਾਨਕ ਕਾ ਧਿਆਨ ਧਰੈ ।
ਨਿਤਪ੍ਰਤਿ ਗੁਰੂ ਉਚਾਰੀ ਜੈਸੇ ।
ਬੀੜ ਆਦਿ ਗੁਰੂ ਗ੍ਰੰਥੇ ਜੇਹੀ ।
ਕਰੀ ਦਸਮ ਗੁਰ ਤਿਆਰ ਉਜੇਹੀ ।

ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਵੀ ਮਹਾਨ ਕੋਸ਼ ਵਿਚ ਉਪ੍ਰੋਕਤ ਦਮਦਮੇ ਸਾਹਿਬ ਦਾ ਹੀ ਹਵਾਲਾ ਦੇ ਕੇ ਲਿਖਿਆ ਹੈ-'ਡੱਲੇ ਸਿੱਖ ਦਾ ਪ੍ਰੇਮ ਦੇਖ ਕੇ ਕਲਗੀਧਰ ਨੇ ਇਥੇ ਕਰੀਬ ਸਾਢੇ ਨੌਂ ਮਹੀਨੇ ਨਿਵਾਸ ਕੀਤਾ। ਮਾਤਾ ਸੁੰਦਰੀ ਜੀ ਅਤੇ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਜੀ ਨੂੰ ਨਾਲ ਲੈ ਕੇ ਇਸੀ ਥਾਂ ਦਿੱਲੀ ਤੋਂ ਸੁਆਮੀ ਦਾ ਦਰਸ਼ਨ ਕਰਨ ਆਏ ਸਨ ਅਤੇ ਦਸਮੇਸ਼ ਜੀ ਨੇ ਇਸ ਥਾਂ ਆਤਮਕ ਸ਼ਕਤੀ ਨਾਲ ਆਪਣੇ ਅਨੁਭਵ ਤੋਂ ਗੁਰੂ ਗ੍ਰੰਥ ਸਾਹਿਬ ਦਾ ਸੰਪੂਰਨ ਪਾਠ ਲਿਖਵਾਇਆ। ਦਮਦਮਾ ਸਾਹਿਬ ਸਿੱਖ ਲਿਖਾਰੀਆਂ ਅਤੇ ਗਯਾਨੀਆਂ ਦੀ ਇਕ ਟਕਸਾਲ ਹੈ।''

ਕਈ ਖੋਜੀ ਇਹਨਾਂ ਸਾਖੀਆਂ ਨਾਲ ਅਸੰਮਤੀ ਰਖਦੇ ਹਨ ਅਤੇ ਉਹ ਇਸ ਪਾਵਨ ਬੀੜ ਦੀ ਪੁਨਰ ਸੰਪਾਦਨਾ ਨੂੰ 'ਆਦਿ ਸਿੰਘਾਸਨ ਦਮਦਮਾ' ਅਨੰਦਪੁਰ ਸਾਹਿਬ ਨਾਲ ਜੋੜਨਾ ਠੀਕ ਸਮਝਦੇ ਹਨ ਪਰ ਇਤਨੇ ਇਤਿਹਾਸਕ ਪ੍ਰਮਾਣਾਂ ਦੀ ਹੋਂਦ ਵਿਚ ਦਮਦਮੇ ਵਾਲੀ ਬੀੜ ਦੇ ਪਿਛੋਕੜ ਬਾਰੇ ਕਿਸੇ ਪ੍ਰਕਾਰ ਦੀ ਸ਼ੰਕਾ ਕਰਨੀ ਪੰਥ ਦੇ ਹਿੱਤਾਂ ਨੂੰ ਢਾਹ ਲਾਉਣ ਵਾਲੀ ਗੱਲ ਹੈ। ਇਹ ਉਸ



Sri Satguru Jagjit Singh Ji eLibrary NamdhariElibrary@gmail.com

ਤਰ੍ਹਾਂ ਦੀਆਂ ਅਲ਼ਪਲੱਲੀਆਂ ਗੱਲਾਂ ਹਨ ਜਿਸ ਤਰ੍ਹਾਂ ਗਿਆਨੀ ਭਾਗ ਸਿੰਘ ਅੰਬਾਲਾ ਨੇ ਚੌਪਈ ਅਤੇ ਅਰਦਾਸ ਬਾਰੇ 'ਦਸਮ ਗ੍ਰੰਥ ਨਿਰਣੈ' ਪੁਸਤਕ ਲਿਖ ਕੇ ਕੀਤੀਆਂ ਹਨ। ਗਿਆਨੀ ਗੁਰਦਿੱਤ ਸਿੰਘ ਜੀ, ਐਡੀਟਰ 'ਪ੍ਰਕਾਸ਼' ਨੇ ਤਖ਼ਤ ਸ੍ਰੀ ਦਮਦਮਾ ਸਾਹਿਬ ਬਾਰੇ 'ਪ੍ਰਕਾਸ਼' ਦਾ ਇਕ ਵਿਸ਼ੇਸ਼ ਅੰਕ ਨੰ: ੨੬੬ ਜਿਲਦ ੧੯, ਸ਼ਨੀਵਾਰ ੧੦ ਦਸੰਬਰ, ੧੯੬੬ ਨੂੰ ਪ੍ਰਕਾਸ਼ਤ ਕੀਤਾ ਸੀ ਅਤੇ ਹੁਣ ਸਿੰਘ ਸਭਾ ਪਤ੍ਰਿਕਾ ਸਤੰਬਰ ੧੯੮੧ ਦੇ ਆਰੰਭ ਵਿਚ ਵੀ 'ਸ੍ਰੀ ਦਮਦਮਾ ਸਾਹਿਬ ਵਾਲੀ ਬੀੜ' ਦੇ ਸਿਰਲੇਖ ਹੇਠਾਂ ਖੋਜ ਸਮੱਗਰੀ ਦਿੱਤੀ ਹੈ, ਜੋ ਕਿ ਖੋਜ ਖੇਤਰ ਵਿਚ ਚਾਨਣ ਮੁਨਾਰੇ ਦਾ ਕੰਮ ਕਰਦੀ ਹੈ ਅਤੇ ਭੁਲੜ ਵੀਰਾਂ ਨੂੰ ਨਰੋਈ ਸੇਧ ਦੇਂਦੀ ਹੈ।

ਆਓ, ਹੁਣ ਗੁਰਬਾਣੀ ਦੇ ਪਾਠ ਅਤੇ ਅਰਥਾਂ ਦੀ ਟਕਸਾਲ ਬਾਰੇ ਕੁਝ ਵੀਚਾਰ ਸਾਂਝੇ ਕਰੀਏ। 'ਟਕਸਾਲ' ਸ਼ਬਦ ਦੇ ਅਰਥ ਹਨ- ਟੱਕੇ ਪੈਸੇ ਬਣਾਉਣ ਦਾ ਘਰ; ਜਿੱਥੇ ਸਿੱਕੇ ਬਣਦੇ ਹੋਣ, ਖੋਟੇ ਅਤੇ ਖਰੇ ਦੀ ਪਰਖ ਹੁੰਦੀ ਹੋਵੇ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਾਈ ਸਾਹਿਬ ਗੁਰਦਾਸ ਜੀ ਦੀਆਂ ਵਾਰਾਂ ਵਿਚ ਇਸ ਸ਼ਬਦ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚ ਮਿਲਦੀ ਹੈ:—

**ੳ) ਘੜੀਐ ਸਬਦੁ ਸਚੀ ਟਕਸਾਲ ॥ [ਪੰਨਾ ੮**

**ਅ) ਸਗਲ ਭਵਨ ਕੀ ਮੂਰਤਿ ਏਕਾ, ਮੁਖਿ ਤੇਰੈ ਟਕਸਾਲਾ॥**

**[ਪੰਨਾ ੫੯੬**

**ੲ) ਗੁਰਮੁਖਿ ਸੇਵਾ ਘਾਲ ਜਿਨਿ ਘਾਲੀ ॥**

**ਤਿਸੁ ਘੜੀਐ ਸਬਦੁ ਸਚੀ ਟਕਸਾਲੀ ॥ [ਪੰਨਾ ੧੧੩੪**

**ਸ) ਇਕ ਦੇਹੀ ਟਕਸਾਲ ਇਕ,**

**ਕੁਤਬਾ ਤਖਤ ਸਚਾ ਦਰਗਾਹੀ॥[ਭਾ. ਗੁ. ਵਾ੨੬-੩੧(੮੭)**

ਪਰ ਇਥੇ ਸਾਡਾ ਟਕਸਾਲ ਤੋਂ ਭਾਵ ਹੈ ਜਿਥੇ ਗੁਰਬਾਣੀ ਦੇ ਪਾਠ ਉਚਾਰਨ, ਅਰਥ-ਬੋਧ ਅਤੇ ਸਿੱਖੀ ਰਹਿਤ-ਬਹਿਤ ਬਾਰੇ ਸੰਥਿਆ ਦਿੱਤੀ ਜਾਂਦੀ ਹੋਵੇ, ਅਥਵਾ ਗੁਰਬਾਣੀ ਅਨੁਸਾਰ ਜੀਵਨ ਘੜਿਆ ਜਾਂਦਾ ਹੋਵੇ।



Sri Satguru Jagjit Singh Ji eLibrary NamdhariElibrary@gmail.com

ਸੰਪ੍ਰਦਾਈ ਵਿਦਵਾਨਾਂ ਦੇ ਕਥਨ ਅਨੁਸਾਰ ਇਹ ਗੱਲ ਸਿੱਖ ਜਗਤ ਵਿਚ ਪ੍ਰਸਿੱਧ ਹੈ ਕਿ ਭਾਈ ਮਨੀ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਪੜ੍ਹੇ ਅਤੇ ਬਾਬਾ ਦੀਪ ਸਿੰਘ ਜੀ ਨੇ ਦਮਦਮੀ ਬੀੜ ਸਾਹਿਬ ਦੇ ਚਾਰ ਉਤਾਰੇ ਕਰਵਾਏ ਅਤੇ ਪਾਵਨ ਤਖਤਾਂ ਨੂੰ ਭੇਜੇ। ਇਸ ਤੱਥ ਦੀ ਪ੍ਰੋੜ੍ਹਤਾ ਪੰਡਿਤ ਤਾਰਾ ਸਿੰਘ ਨਰੋਤਮ ਨੇ ''ਗੁਰਮਤਿ ਨਿਰਣੈ ਸਾਗਰ'' ਅਤੇ ਗਿਆਨੀ ਗਿਆਨ ਸਿੰਘ ਜੀ ਨੇ 'ਪੰਥ ਪ੍ਰਕਾਸ਼' ਵਿਚ ਕੀਤੀ ਹੈ। ਇਨ੍ਹਾਂ ਦੋਹਾਂ ਬ੍ਰਹਮਬੇਤਿਆਂ ਨੇ ਗੁਰਬਾਣੀ ਦਾ ਪ੍ਰਚਾਰ ਕਰਨ ਹਿਤ ਟਕਸਾਲਾਂ ਦਾ ਬਾਨ੍ਹਣੂ ਬੱਧਾ। ਸੰਪ੍ਰਦਾਈ ਗਿਆਨੀਆਂ ਦੀ ਪ੍ਰਣਾਲੀ ਦਾ ਨਕਸ਼ਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ (ਪ੍ਰਕਾਸ਼ਕ-ਖ਼ਾਲਸਾ ਟ੍ਰੈਕਟ ਸੁਸਾਇਟੀ, ਸ੍ਰੀ ਅੰਮ੍ਰਿਤਸਰ), ਸੰਪ੍ਰਦਾਈ ਸ੍ਰੀ ਜਪੁ ਜੀ ਸਟੀਕ (ਗਿਆਨੀ ਕ੍ਰਿਪਾਲ ਸਿੰਘ ਜੀ ਮਹੰਤ ਸ੍ਰੀ ਅੰਮ੍ਰਿਤਸਰ) ਅਤੇ ਗੁਰਬਾਣੀ ਪਾਠ ਦਰਸ਼ਨ (ਗਿਆਨੀ ਮੋਹਨ ਸਿੰਘ ਜੀ ਭਿੰਡਰਾਂ ਵਾਲੇ) ਵਿਚ ਦਿੱਤਾ ਹੋਇਆ ਹੈ। ਪਰ ਜਿਉਂ ਜਿਉਂ ਇਨ੍ਹਾਂ ਦੇ ਸੰਚਾਲਕ ਬਦਲਦੇ ਰਹੇ ਤਿਉਂ ਤਿਉਂ ਸੂਚੀਆਂ ਵਿਚ ਵਾਧੇ ਹੁੰਦੇ ਗਏ। ਭਾਈ ਮਾਨ ਸਿੰਘ ਜੀ ਕਾਂਸ਼ੀ ਗਏ ਸਨ, ਇਨ੍ਹਾਂ ਤੋਂ ਪੰਡਤ ਗੁਲਾਬ ਸਿੰਘ ਜੀ ਨੇ ਵਿਦਿਆ ਪ੍ਰਾਪਤ ਕੀਤੀ ਅਤੇ ਪੰਡਤ ਗੁਲਾਬ ਸਿੰਘ ਜੀ ਤੋਂ ਗਿ: ਬਚਨ ਸਿੰਘ ਜੀ ਸੁਸਿਖਸ਼ਤ ਹੋਏ। ਇਨ੍ਹਾਂ ਤੋਂ ਇਲਾਵਾ ਭਾਈ ਸਾਹਿਬ ਬਦਨ ਸਿੰਘ ਜੀ ਸੇਖਵਾਂ (ਫ਼ਿਰੋਜ਼ਪੁਰ) ਵਾਲੇ, ਜਿਨ੍ਹਾਂ ਦੇ ਮਗਰੋਂ ਸ੍ਰੀਮਾਨ ਪੰ: ਨਾਰਾਇਣ ਸਿੰਘ ਜੀ ਰਿਖੀਕੇਸ਼ ਨਿਰਮਲ ਆਸ਼ਰਮ ਅਤੇ ਹਰ, ਕਨਖਲ ਨਿਰਮਲ ਕੁਟੀਆ ਅਤੇ ਡੇਰਾ ਸੇਖਵਾਂ ਪ੍ਰਸਿਧ ਹਨ। ਸ੍ਰੀਮਾਨ ਮਹੰਤ ਬਾਬਾ ਸੁਮੇਰ ਸਿੰਘ ਜੀ ਸ੍ਰੀ ਪਟਨਾ ਸਾਹਿਬ ਵਿਖੇ ਹੋਏ ਹਨ ਜਿਨ੍ਹਾਂ ਨੇ ਬਹੁਤ ਸਾਰੇ ਸਿੰਘਾਂ ਨਾਲ ਮਿਲ ਕੇ ਫਰੀਦਕੋਟ ਵਾਲੇ ''ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ'' ਦੀ ਸੋਧ ਕਰਕੇ ਪ੍ਰਕਾਸ਼ਨਾ ਲਈ ਪ੍ਰਵਾਨਗੀ ਦਿੱਤੀ ਸੀ। ਉਨ੍ਹਾਂ ਨੇ 'ਗੁਰ ਪਦ ਪ੍ਰੇਮ ਪ੍ਰਕਾਸ਼' ਲਿਖ ਕੇ ਗੁਰਮਤਿ ਖੇਤਰ ਵਿਚ ਵੱਡਾ ਹਿੱਸਾ ਪਾਇਆ। ਫਰੀਦਕੋਟੀ ਵਿਦਵਾਨਾਂ ਦਾ ਅਰਥ ਕਰਨ ਦਾ ਇਹ ਢੰਗ ਸੀ ਕਿ ੪੦-੫੦ ਗੁਰਮੁਖ ਇਕ ਸ਼ਬਦ ਦੇ ਆਪਣੀ ਆਪਣੀ



Sri Satguru Jagjit Singh Ji eLibrary NamdhariElibrary@gmail.com

ਬੁਧੀ ਅਨੁਸਾਰ ਅਰਥ ਲਿਖ ਕੇ ਲੈ ਆਉਂਦੇ ਸਨ, ਉਹ ਇਕੱਠੇ ਕਰਕੇ ਇਕ ਪਾਸੇ ਰੱਖ ਲਏ ਜਾਂਦੇ ਸਨ। ਗਿਆਨੀ ਬਦਨ ਸਿੰਘ ਜੀ ਜਦੋਂ ਅਰਥ ਕਰਦੇ ਸਨ ਤਾਂ ਉਨ੍ਹਾਂ ਸਾਰਿਆਂ ਅਰਥਾਂ ਨੂੰ ਆਪਣੇ ਸਾਹਮਣੇ ਰਖਦੇ ਸਨ।

ਸ੍ਰੀਮਾਨ ਭਾਈ ਸਾਹਿਬ ਹੀਰਾ ਸਿੰਘ ਜੀ ਸ੍ਰੀ ਹਜ਼ੂਰ ਸਾਹਿਬ ਦੇ ਪ੍ਰਸਿਧ ਪੁਜਾਰੀ ਹੋਏ ਹਨ। ਫਿਰ 'ਗੁਰਮੁਖ ਸੇਵਾ ਘਾਲਿ ਜਿਨਿ ਘਾਲੀ' ਅਨੁਸਾਰ ਸ੍ਰੀ ਮਾਨ ਸੰਤ ਅਤਰ ਸਿੰਘ ਜੀ ਮਸਤੂਆਣੇ ਸਾਹਿਬ ਵਾਲੇ ਪੰਥ ਖ਼ਾਲਸਾ ਜੀ ਦੇ ਪ੍ਰਸਿਧ ਰਤਨ ਹੋਏ ਹਨ, ਜਿਨ੍ਹਾਂ ਨੇ ਗੁਰਬਾਣੀ ਦੀ ਸਿਖਲਾਈ ਹਿਤ ਵੱਡੀ ਘਾਲ ਘਾਲੀ।

ਪੰਜ ਨਿਰਮਲੇ ਸਿੰਘ ਜੋ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਿਦਿਆ ਵਾਸਤੇ ਕਾਂਸ਼ੀ ਭੇਜੇ, ਉਨ੍ਹਾਂ ਦੇ ਨਾਮ- ਭਾਈ ਰਾਮ ਸਿੰਘ, ਭਾਈ ਕਰਮ ਸਿੰਘ, ਭਾਈ ਗੰਗਾ ਸਿੰਘ, ਭਾਈ ਵੀਰ ਸਿੰਘ ਅਤੇ ਭਾਈ ਸੋਭਾ ਸਿੰਘ ਦਸੇ ਜਾਂਦੇ ਹਨ। ਹੁਣ ਤੱਕ ਨਿਰਮਲ ਛਾਵਣੀ ਦੀ ਵਿਦਿਆ, ਨਿਰਮਲੇ ਵਿਦਿਆਰਥੀਆਂ ਲਈ ਪ੍ਰਸਿੱਧ ਹੈ। ਇਨ੍ਹਾਂ ਤੋਂ ਛੁਟ ਪੰਡਿਤ ਨਿਹਾਲ ਸਿੰਘ ਜੀ, ਜਿਨ੍ਹਾਂ ਨੇ ਜਪੁ ਜੀ ਸਾਹਿਬ ਦਾ ਸੰਸਕ੍ਰਿਤ ਵਿਚ ਉਲਥਾ ਕੀਤਾ। ਪ੍ਰਸਿਧ ਕਥਾਕਾਰ ਨਿਰਮਲੇ ਪੰਡਿਤ ਗੁਰਦਿੱਤ ਸਿੰਘ ਜੀ, ਮੁਕੰਦ ਸਿੰਘ ਜੀ, ਪੰਡਤ ਤਾਰਾ ਸਿੰਘ ਨਰੋਤਮ, ਪੰ. ਦੇਵਾ ਸਿੰਘ ਜੀ, ਪੰ. ਸਾਧੂ ਸਿੰਘ ਜੀ, ਪੰ. ਗੁਲਾਬ ਸਿੰਘ ਜੀ ਆਦਿ ਵਿਦਵਾਨਾਂ ਦੇ ਨਾਮ ਵਰਨਣ ਯੋਗ ਹਨ।

ਪ੍ਰੰਪਰਾਵਾਦੀ ਵਿਦਵਾਨਾਂ ਦੇ ਕਥਨ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਦੀਪ ਸਿੰਘ ਜੀ ਨੂੰ ਸੰਪ੍ਰਦਾਈ ਅਰਥਾਂ ਦੀ ਟਕਸਾਲ ਚਲਾਉਣ ਲਈ ਗੁਰੂ ਕੀ ਕਾਂਸ਼ੀ ਦਮਦਮਾ ਸਾਹਿਬ ਭਾਵ ਇਸੇ ਅਸਥਾਨ ਤੇ ਭੇਜਿਆ ਸੀ ਅਤੇ ਭਾਈ ਮਨੀ ਸਿੰਘ ਜੀ ਨੂੰ ਇਸੇ ਮਨੋਰਥ ਲਈ ਸ੍ਰੀ ਅੰਮ੍ਰਿਤਸਰ ਸਾਹਿਬ ਭੇਜਿਆ ਸੀ। ਹੁਣ ਭਾਈ ਮਨੀ ਸਿੰਘ ਜੀ ਤੋਂ ਸੰਪ੍ਰਦਾਈ ਅਰਥ ਸੀਨਾ-ਬਸੀਨਾ ਚਲੇ ਆ ਰਹੇ ਪ੍ਰਚਾਰੇ ਜਾਂਦੇ ਹਨ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਖਣ ਵੱਲ ਗਏ ਤਾਂ ਭਾਈ ਸਾਹਿਬ ਜੀ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਗ੍ਰੰਥੀ



Sri Satguru Jagjit Singh Ji eLibrary NamdhariElibrary@gmail.com

ਦੀ ਸੇਵਾ ਲਈ ਨਿਯੁਕਤ ਕੀਤੇ ਗਏ। ਆਪ ਗੁਰਬਾਣੀ ਦੇ ਅਰਥ ਅਤੇ ਇਤਿਹਾਸ ਦੀ ਕਥਾ ਕਰਕੇ ਸਿਖ ਸੰਗਤਾਂ ਨੂੰ ਰੀਝਾਉਂਦੇ ਰਹੇ। ਪੋਥੀਆਂ ਲਿਖਣ ਅਤੇ ਗੁਰਬਾਣੀ ਦੀ ਵਿਆਖਿਆ ਕਰਨ ਦੇ ਹਵਾਲੇ 'ਸ਼ਹੀਦ ਬਿਲਾਸ' ਵਿਚ ਅੰਕਿਤ ਹਨ:—

(ੳ) ਕਥਾ ਰੋਜ਼ ਗੁਰੂ ਗ੍ਰੰਥ ਕੀ, ਸੰਗਤ ਤਾਈਂ ਸੁਨਾਇ।
ਅਨੰਦਪੁਰ ਇਮ ਸਮਾ ਕੁਝ, ਬੀਤ ਗਯੋ ਥੀ ਆਇ।

(ਅ) ਨਿਤਪ੍ਰਤਿ ਕਥਾ ਹੋਵੈ ਗ੍ਰੰਥ ਮਹਾਰਾਜ ਜੂ ਕੀ,
ਬੁੰਗੇ ਹੈ ਅਕਾਲ ਨਿਤੰ ਲਗਦਾ ਦੀਵਾਨ ਜੀ।
ਰਹਿਤ ਦਸਮੇਸ਼ ਜੀ ਦੀ ਦੱਸੇ ਨਿਤ ਸੰਗਤਾਂ ਨੂੰ,
ਖਰੇ ਖੋਟੇ ਵਾਲੀ ਨਿਤ ਹੋਂਵਦੀ ਪਛਾਣ ਜੀ।

(ੲ) ਆਯੂ ਪੈਂਤੀ ਬਰਸ ਕੀ ਮਨੀ ਸਿੰਘ ਜੀ ਆਹਿ।
ਲਿਖੇ ਲਿਖਾਇ ਪੋਥੀਆਂ, ਮਨ ਮਹਿ ਬਹੁ ਉਤਸ਼ਾਹਿ।

'ਗਿਆਨ ਰਤਨਾਵਲੀ' ਅਤੇ 'ਭਗਤ ਰਤਨਾਵਲੀ' ਦੋ ਰਚਨਾਵਾਂ ਭਾਈ ਮਨੀ ਸਿੰਘ ਜੀ ਦੇ ਨਾਉਂ ਨਾਲ ਪ੍ਰਸਿਧ ਹਨ। ਗੁਰਬਾਣੀ ਦੇ ਅਰਥ ਵੀਚਾਰ ਦੀ ਮਹਤਤਾ ਨੂੰ ਜਿਵੇਂ 'ਗਿਆਨ ਰਤਨਾਵਲੀ' ਵਿਚ ਉਜਾਗਰ ਕੀਤਾ ਗਿਆ ਹੈ, ਉਹ ਪਾਠਕਾਂ ਲਈ ਮੀਲ-ਪੱਥਰ ਦਾ ਕੰਮ ਦੇਂਦੀ ਹੈ। ਆਪ ਲਿਖਦੇ ਹਨ:—

**੧. ਛਟਵਾਂ ਧਿਆਨ ਇਹ ਹੈ ਜੋ ਗੁਰਾ ਦੇ ਬਚਨ ਸੁਣਨ ਪੜ੍ਹਨ ਬੈਠੇ ਧਿਆਨ ਉਹਨਾਂ ਦੇ ਅਰਥ ਬਿਖੇ ਰਖੇ। (ਪੰਨਾ ੫੨)**

**੨. ਬਹੁਰੋਂ ਰਾਮੂ ਅਤੇ ਦੀਪਾ ਤੇ ਉਗ੍ਰਸੈਣ ਨਗਉਰੀਆ ਚਰਨੀ ਲਾਗੇ ਤਾਂ ਉਨ੍ਹਾਂ ਨੂੰ ਬਚਨ ਹੋਇਆ, ਤੁਸਾਂ ਆਇ ਸਿੱਖਾਂ ਦੀ ਸੇਵਾ ਕਰਨੀ ਤੇ ਚਾਰ ਘੜੀਆਂ ਅੰਮ੍ਰਿਤ ਵੇਲੇ ਬੈਠ ਗੁਰੂ ਕੇ ਸ਼ਬਦ ਦਾ ਵੀਚਾਰ ਕਰਨਾ। (ਪੰਨਾ ੬੫)**

**੩. ਜੈਸੇ ਆਪਣੇ ਘਰ ਦਿਆਂ ਕੰਮਾਂ ਨਾਲ ਪਿਆਰ ਕਰਦੇ ਹੋ ਤੈਸੇ ਗੁਰੂ ਦੀ**



Sri Satguru Jagjit Singh Ji eLibrary NamdhariElibrary@gmail.com

ਬਾਣੀ ਨਾਲ ਪਿਆਰ ਕਰੋ। ਜਿਸ ਵੇਲੇ ਗੁਰੂ ਦਾ ਸ਼ਬਦ ਬਾਣੀ ਪੜ੍ਹਨ ਸੁਣਨਿ ਬੈਠੇ ਤਾਂ ਸ਼ਬਦ ਦੇ ਅਰਥ ਤੇ ਪ੍ਰਯੋਜਨ ਵਲ ਧਿਆਨ ਰਖਣਾ। ਮੇਰੇ ਸਰੀਰ ਦਾ ਧਿਆਨ ਧਾਰਨਾ, ਮੇਰੀ ਬਾਣੀ ਦਾ ਵੀਚਾਰ ਕਰਨਾ ਹੈ। (ਪੰਨਾ ੭੮)

੪. ਤਾਂ ਤੇ ਤੁਸੀਂ ਸ਼ਬਦ ਬਾਣੀ ਦੀ ਪ੍ਰੀਤਿ ਕਰਨੀ। ਐਸਾ ਗੁਣ ਹੋਰ ਕੋਈ ਨਹੀਂ ਜੈਸਾ ਸਮਝ ਵੀਚਾਰ ਦਾ ਹੈ। (ਪੰਨਾ ੭੮)

ਇਸੇ ਤਰ੍ਹਾਂ ਗਿ. ਸੰਤ ਸਿੰਘ ਜੀ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਸਿਧ ਗ੍ਰੰਥੀ ਹੋਏ ਹਨ। ਅੰਮ੍ਰਿਤਸਰ ਗਿਆਨੀ ਟਕਸਾਲ ਇਨ੍ਹਾਂ ਦੇ ਨਾਮ ਤੇ ਪ੍ਰਸਿਧ ਰਹੀ। ਚੂੜਾਮਣਿ ਕਵੀ ਭਾਈ ਸਾਹਿਬ ਸੰਤੋਖ ਸਿੰਘ ਜੀ ਨੇ ਆਪ ਜੀ ਪਾਸੋਂ ਕੁਝ ਸਮਾਂ ਵਿਦਿਆ ਪ੍ਰਾਪਤ ਕੀਤੀ ਸੀ। ਆਪ ਜੀ ਨੇ ਗੁਰ ਪ੍ਰਤਾਪ ਸੂਰਜ ਤੋਂ ਇਲਾਵਾ 'ਗਰਬ ਗੰਜਨੀ ਟੀਕਾ' ਹਿੰਦੀ ਅਤੇ ਸੰਸਕ੍ਰਿਤ ਵਿਚ ਹੋਰ ਕਈ ਗ੍ਰੰਥਾਂ ਦੇ ਉਲਥੇ ਕੀਤੇ ਜੋ ਆਤਮ ਪੂਰਣ ਬਾਲਮੀਕ ਦਰਪਣ ਅਤੇ ਅਮਰ ਕੋਸ਼ ਦੇ ਨਾਵਾਂ ਨਾਲ ਪ੍ਰਸਿਧ ਹਨ।

ਗੁਰਮੁਖਿ ਪਿਆਰੇ ਭਾਈ ਸਾਹਿਬ ਮੱਖਣ ਸਿੰਘ ਜੀ ਵੀ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਹੋਏ ਹਨ। ਉਹ ਗੁਰਮਤਿ ਪ੍ਰਗਟਾਉਣ ਵਿਚ ਬੜੇ ਨਿਡਰ ਅਤੇ ਨਿਧੜਕ ਸਨ। ਸ੍ਰੀ ਹਰਿਮੰਦਰ ਸਾਹਿਬ ਵਿਚ ਜੋੜੇ ਪਾ ਕੇ ਜਾਣ ਦੀ ਮਨਾਹੀ ਦਾ ਹੁਕਮ ਸਰ ਹੈਨਰੀ ਲਾਰੰਸ ਰੈਜ਼ੀਡੈਂਟ, ਲਾਹੌਰ ਤੋਂ ਮਾਰਚ ੧੮੪੭ ਈ: ਵਿਚ ਆਪ ਜੀ ਨੇ ਹੀ ਜਾਰੀ ਕਰਵਾਇਆ ਸੀ। ਗੁਰੂ ਕਾਲ ਵਿਚ ਅਤੇ ਉਸ ਤੋਂ ਉਪਰੰਤ ਅਣਗਿਣਤ ਅਜਿਹੇ ਗੁਰੂ ਕੇ ਲਾਲ ਹੋਏ, ਜਿਨ੍ਹਾਂ ਨੇ 'ਇਕਾ ਬਾਣੀ ਇਕੁ ਗੁਰੁ ਇਕੋ ਸਬਦ ਵੀਚਾਰਿ' ਵਾਲੀ ਸੇਵਾ ਨੂੰ ਸੰਭਾਲਿਆ।

ਹੁਣ ਸੁਆਲ ਇਹ ਉਠਦਾ ਹੈ ਕਿ ਭਾਈ ਮਨੀ ਸਿੰਘ ਜੀ ਤੋਂ ਪਹਿਲਾਂ ਪਾਠ-ਅਰਥ ਬੋਧ ਦਾ ਕੋਈ ਪ੍ਰਬੰਧ ਸੀ? ਕੀ ਗੁਰਮਤਿ ਗਿਆਨ ਦਾ ਵਸੀਲਾ ਗੁਰਮੁਖ ਵਿਅਕਤੀ ਸਨ ਜਾਂ ਧਰਮਸ਼ਾਲਾਵਾਂ ਸਨ, ਜਾਂ ਕੋਈ ਹੋਰ ਕੇਂਦਰ ਸਨ?। ਓਦੋਂ ਫਾਰਸੀ ਵਿਦਿਆ ਵਾਸਤੇ ਤਾਂ ਮਕਤਬ (ਸਕੂਲ) ਸਨ, ਪਰ ਅਜ ਵਾਂਗੂੰ



Sri Satguru Jagjit Singh Ji eLibrary NamdhariElibrary@gmail.com

ਕਾਲਜ ਅਤੇ ਯੂਨੀਵਰਸਿਟੀਆਂ ਨਹੀਂ ਸਨ। ਹਾਂ, ਧਾਰਮਿਕ ਵਿਦਿਆ ਮੁਸਲਮਾਨ ਮਸੀਤਾਂ ਚੋਂ, ਹਿੰਦੂ ਮੰਦਰਾਂ ਚੋਂ ਅਤੇ ਸਿੱਖ ਧਰਮਸਾਲਾਂ ਚੋਂ ਪ੍ਰਾਪਤ ਕਰਦੇ ਹੁੰਦੇ ਸਨ। ਅਸਲੀਅਤ ਇਹ ਹੈ ਕਿ ਗੁਰੂ ਬਾਬਾ ਜੀ ਨੇ ਰਬੀ-ਸੁਨੇਹਾ ਪਹੁੰਚਾਉਣ ਲਈ ਸਾਰੇ ਸੰਸਾਰ ਦੀ ਯਾਤਰਾ ਨੂੰ ਚਾਰ ਉਦਾਸੀਆਂ ਵਿਚ ਸਮਾਪਤ ਕਰਕੇ ਚਹੁੰ ਵਰਨਾਂ ਨੂੰ ਪਰਮੇਸ਼ੁਰ ਦਾ ਨਾਮ ਜਪਣ, ਧਰਮ ਦੀ ਕਿਰਤ ਕਰਨ ਅਤੇ ਵੰਡ ਛੱਕਣ ਦਾ ਸਾਂਝਾ ਉਪਦੇਸ਼ ਦਿਤਾ। 'ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ' ਦੇ ਅਨੁਸਾਰ ਧਰਮਸ਼ਾਲਾਵਾਂ, ਟਕਸਾਲਾਂ ਦਾ ਰੂਪ ਸਨ। ਕਰਤਾਰਪੁਰ 'ਕਰਤੇ ਦੀਆਂ ਬਾਤਾਂ ਦਾ ਕੇਂਦਰ ਸੀ। ਫੋਕਟ ਮੰਤਰਾਂ ਦੇ ਰੱਟਣ ਤੋਂ ਪਰੇ ਰਹਿਣ ਦੀ ਸਿਖਿਆ ਅਤੇ ਸ਼ਬਦ-ਸੁਰਤਿ ਦੇ ਪਰਚੇ ਦੀ ਜਾਚ ਸਿਖਾਈ ਜਾਂਦੀ ਸੀ। ਬਾਬਾ ਬੁਢਾ ਜੀ ਗੁਰੂ-ਘਰ ਦੀ ਟਕਸਾਲ ਦੇ ਥੰਮ ਸਨ। ਜਿਥੇ ਆਪ ਆਪਣੇ ਕਰ ਕਮਲਾਂ ਨਾਲ ਗੁਰ ਵਿਅਕਤੀਆਂ ਨੂੰ ਗੁਰ ਗੱਦੀ ਤੇ ਸੁਸ਼ੋਭਿਤ ਕਰਨ ਸਮੇਂ ਟਿੱਕਾ ਲਾਉਂਦੇ ਸਨ ਉਥੇ ਆਪ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਪਹਿਲੇ ਪੂਜਨੀਕ ਗ੍ਰੰਥੀ ਹੋਣ ਦਾ ਮਾਣ ਵੀ ਪ੍ਰਾਪਤ ਸੀ। ਫਿਰ ਸਿੱਖ ਧਰਮ ਦੇ ਧੁਰੰਦਰ ਵਿਦਵਾਨ ਭਾਈ ਸਾਹਿਬ ਗੁਰਦਾਸ ਜੀ ਮੌਜੂਦ ਸਨ ਜੋ ਆਪ ਸਿੱਖੀ ਜੀਵਨ ਦਾ ਨਮੂਨਾ ਸਨ ਅਤੇ ਗੁਰਬਾਣੀ ਦਾ ਸਾਰਥਕ ਰੂਪ (ਉਚਾਰਨ ਅਤੇ ਅਰਥ ਆਦਿ) ਵਿਆਖਣ ਵਿਚ ਨਿਪੁੰਨ ਸਨ। ਗੁਰਬਾਣੀ ਦੇ ਅਰਥ ਬੋਧ ਹਿਤ ਔਖੀਆਂ ਅਤੇ ਦਾਰਸ਼ਨਿਕ ਬਾਣੀਆਂ-ਜਪੁ ਜੀ, ਸਿਧ ਗੋਸਟਿ, ਓਅੰਕਾਰ, ਪੱਟੀ, ਬਾਰਾਂ ਮਾਹ, ਤੁਖਾਰੀ ਆਦਿ ਦੇ ਟੀਕੇ ਗੁਰੂ ਕਾਲ ਵਿਚ ਹੀ ਹੋਣੇ ਸ਼ੁਰੂ ਹੋ ਗਏ ਸਨ। ਮਿਹਰਬਾਨ ਦੀ ਜਨਮ ਸਾਖੀ ਗੁਰਬਾਣੀ ਦੀ ਅਰਥਾਵਲੀ ਨਾਲ ਭਰਪੂਰ ਸੀ। 'ਹਰਿ ਜੀ' ਦੀ ਰਚਨਾ ਅਤੇ ਕੁਝ ਹੋਰ ਲਿਖਤਾਂ ਸਾਨੂੰ ਗੁਰੂ ਗਿਆਨ ਬੋਹਿਥ ਬਾਰੇ ਲੋੜੀਂਦੀ ਜਾਣਕਾਰੀ ਕਰਾਉਂਦੀਆਂ ਹਨ। ਹਾਂ, ਇਨ੍ਹਾਂ ਗ੍ਰੰਥਾਂ ਦਾ ਲਿਖਤੀ ਰੂਪ ਸਮੇਂ ਦੀ ਚਾਲ ਅਨੁਸਾਰ ਸੰਜੋਗਾਤਮ (ਜੁੜਵਾਂ) ਸੀ ਅਤੇ ਵਿਆਖਿਆ ਦਾ ਢੰਗ ਵੀ ਪਦ-ਛੇਦ ਰੂਪ ਵਿਚ ਨਹੀਂ ਸੀ, ਮੂਲ ਪਾਠ ਵੀ ਬਿਸਰਾਮਾਂ ਸਹਿਤ ਨਹੀਂ ਸੀ ਹੁੰਦਾ। ਇਨ੍ਹਾਂ ਕਠਨਾਈਆਂ ਨੂੰ ਦੂਰ ਕਰਨ ਲਈ



Sri Satguru Jagjit Singh Ji eLibrary NamdhariElibrary@gmail.com

ਸੁਜਾਨ ਗ੍ਰੰਥੀ ਸਿੰਘਾਂ ਨੇ ਪਾਠ-ਖੇਤਰ ਵਿਚ ਚੋਖਾ ਹਿਸਾ ਪਾਇਆ। ਜਗਿਆਸੂਆਂ ਨੂੰ ਗੁਰਮੁਖੀ ਅੱਖਰ ਸਿਖਾਏ, ਪੰਜ ਗ੍ਰੰਥੀ ਆਦਿ ਪੋਥੀਆਂ ਤੋਂ ਪਾਠ ਪੜ੍ਹਾ ਕੇ ਸ਼ਬਦ-ਗੁਰੂ ਦੀ ਚਰਨੀਂ ਲਾਉਣ ਦੀ ਅਮੋਲਕ ਸੇਵਾ ਕੀਤੀ। ਵਿਦਿਆ ਦੇ ਵਾਧੇ ਨਾਲ ਮਾਨਵ-ਬੁਧੀ ਵਿਚ ਜਿਉਂ ਜਿਉਂ ਵਿਕਾਸ ਹੁੰਦਾ ਗਿਆ ਤਿਉਂ ਤਿਉਂ ਗੁਰਬਾਣੀ ਵੀਚਾਰ ਦੀ ਲਹਿਰ ਪ੍ਰਫੁੱਲਤ ਹੁੰਦੀ ਗਈ। ਇਸ ਤਰ੍ਹਾਂ ਭਾਈ ਮਨੀ ਸਿੰਘ ਜੀ ਤਕ ਪਹੁੰਚਦੀ ਹੋਈ ਟਕਸਾਲ ਦਾ ਰੂਪ ਧਾਰਨ ਕਰ ਗਈ। ਭਾਈ ਮਨੀ ਸਿੰਘ ਜੀ ਤੋਂ ਬਾਅਦ ਕਵਿਰਾਜ ਭਾਈ ਸੰਤੋਖ ਸਿੰਘ ਜੀ ਦਾ ਨਾਮ ਵਿਸ਼ੇਸ਼ ਤੌਰ ਤੇ ਵਰਨਣ ਯੋਗ ਹੈ। ਆਪ ਜੀ ਨੇ ਅਰਥ ਵੀਚਾਰ ਦੀ ਉਤੇਜਨਾ ਨੂੰ ਇਉਂ ਪ੍ਰਗਟਾਇਆ:-

੧. ਧਰਯੋ ਅਰਥ ਜੋ ਸਬਦ ਮਝਾਰਾ।
ਬਾਰ ਬਾਰ ਉਰਿ ਕਰਹੁ ਵਿਚਾਰਾ।

੨. ਜਪੁਜੀ ਅਰਥ ਵਿਚਾਰਨ ਕਰੋ। ਸਾਸ ਸਾਸ ਅੰਤਰ ਨਿਤ ਧਰੋ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੧੨ਵੀਂ ਤੋਂ ੧੬ਵੀਂ ਸਦੀ ਤੱਕ ਦੇ ਪ੍ਰਮੁਖ ਭਗਤ ਜਨਾਂ-ਜੈਦੇਵ, ਨਾਮਦੇਵ, ਤ੍ਰਿਲੋਚਨ, ਪਰਮਾਨੰਦ, ਰਵਿਦਾਸ, ਧੰਨਾ, ਰਾਮਾਨੰਦ, ਪੀਪਾ, ਸੈਣ, ਕਬੀਰ, ਧੰਨਾ, ਫਰੀਦ ਜੀ, ਭੀਖਨ ਅਤੇ ਸੂਰਦਾਸ ਆਦਿ ਦੀ ਬਾਣੀ ਦਰਜ ਹੈ। ਵੱਖ ਵੱਖ ਵਰਗਾਂ ਦੇ ਭਗਤ ਅਤੇ ਉਨ੍ਹਾਂ ਦੇ ਭਿੰਨ ਭਿੰਨ ਆਤਮਿਕ ਤਜਰਬੇ ਉਨ੍ਹਾਂ ਦੀਆਂ ਵੱਖ ਵੱਖ ਪ੍ਰਾਂਤਕ ਬੋਲੀਆਂ ਵਿੱਚ ਹਨ। ਉਨ੍ਹਾਂ ਨੂੰ ਸਮਝਣ ਲਈ ਸੰਪ੍ਰਦਾਈ ਗਿਆਨੀਆਂ ਦੀਆਂ ਘਾਲਣਾਂ ਸਦਾ ਲਈ ਅਮਰ ਰਹਿਣਗੀਆਂ। ਸਾਧ-ਭਾਸ਼ਾ ਦਾ ਯਥਾਰਥ ਗਿਆਨ ਜੋ ਸੀਨਾ-ਬਸੀਨਾ ਚਲਿਆ ਆ ਰਿਹਾ ਹੈ ਉਹ ਸਾਧਾਂ ਸੰਤਾਂ ਦੇ ਹਿਰਦੇ ਵਿਚ ਗੁੰਫਤ ਹੈ। ਭਾਵੇਂ ਕਈ ਕੋਸ਼ ਅਤੇ ਨਿਰੁਕਤ ਲਿਖੇ ਜਾ ਚੁੱਕੇ ਹਨ, ਪਰ ਟਕਸਾਲੀ ਮਰਜੀਉੜੇ ਗੁਰਸਿੱਖਾਂ ਵਿਦਵਾਨਾਂ ਦੀਆਂ ਘਾਲਣਾਂ ਅਤੇ ਉਨ੍ਹਾਂ ਦਾ ਮਹੱਤਵ ਉਸ ਤਰ੍ਹਾਂ ਕਾਇਮ ਹੈ।

ਟਕਸਾਲਾਂ ਗੁਰਬਾਣੀ ਪਾਠ ਅਰਥ ਬੋਧ ਦਾ ਸੋਮਾ ਹਨ। ਨਿਰਮਲੇ,



Sri Satguru Jagjit Singh Ji eLibrary NamdhariElibrary@gmail.com

ਉਦਾਸੀ, ਸਿੰਘ ਸਭੀਏ, ਨਾਮਧਾਰੀ, ਅੱਡਣਸ਼ਾਹੀ ਆਦਿ ਸਮੂਹ ਸੰਪ੍ਰਦਾਵਾਂ ਅਰਥ-ਟਕਸਾਲਾਂ ਦੇ ਨਿਰਮਾਣ ਵਿਚ ਆਪੋ ਆਪਣਾ ਹਿੱਸਾ ਪਾਉਂਦੀਆਂ ਰਹੀਆਂ ਹਨ। ਅੱਡਣਸ਼ਾਹੀਆਂ ਦਾ ਵਿਆਖਿਆਂ ਢੰਗ ਸਾਖੀਆਂ-ਸਹਿਤ ਅਤਿ-ਸੁੰਦਰ ਅਤੇ ਰੌਚਕ ਹੈ। ਹਰੇਕ ਵੀਚਾਰ ਦੀ ਪੁਸ਼ਟੀ ਪ੍ਰਮਾਣਾਂ ਦੁਆਰਾ ਕੀਤੀ ਗਈ ਹੈ। ਇਹ ਲੋਕ ਵਿਰੱਕਤ, ਲੋਭ-ਲਹਿਰ ਤੋਂ ਉਪਰ ਸਨ। ਗੁਰਬਾਣੀ ਦਾ ਅਧਿਐਨ ਅਤੇ ਲੋਕ-ਸੇਵਾ ਇਨ੍ਹਾਂ ਦਾ ਮਨੋਰਥ ਸੀ। ਅਨੰਦਘਣ ਉਦਾਸੀ ਨੇ ਜਪੁਜੀ ਅਤੇ ਕੁਝ ਹੋਰ ਬਾਣੀਆਂ ਦੇ ਟੀਕੇ ਕੀਤੇ ਜਿਨ੍ਹਾਂ ਨੂੰ ਭਾਸ਼ਾ ਵਿਭਾਗ ਨੇ ਸੰਨ ੧੯੭੦ ਵਿਚ ਪ੍ਰਕਾਸ਼ਤ ਕਰਵਾਇਆ। ਅਜਿਹੇ ਵਰਗਾਂ ਵਲੋਂ ਕੀਤੇ ਗਏ ਟੀਕਿਆਂ ਦੇ ਅਧਿਐਨ ਤੋਂ ਹੇਠ ਲਿਖੇ ਗੁਰਮਤਿ ਵਿਰੋਧੀ ਤੱਤ ਨਜ਼ਰੀ ਪੈਂਦੇ ਹਨ:—

੧. 'ਕਥਾ ਕਹਾਣੀ ਬੇਦੀ ਆਣੀ, ਪਾਪ ਪੁੰਨ ਵੀਚਾਰੁ' ਤੇ ਵਧੇਰੇ ਜ਼ੋਰ,

੨. ਵੇਦਾਂਤ ਦਾ ਗੂੜ੍ਹਾ ਰੰਗ;

੩. ਮਿਥਿਹਾਸਕ ਕਥਾਵਾਂ ਦਾ ਵਿਸਥਾਰ;

੪. ਬਿਸਰਾਮ ਅਤੇ ਪਦ-ਅਰਥਾਂ ਦੀ ਅਣਹੋਂਦ;

੫. ਸ਼ਬਦਾਵਲੀ ਮਿਲਗੋਭਾ ਜਿਹੀ,
ਨਾ ਠੇਠ ਪੰਜਾਬੀ ਅਤੇ ਨਾਂ ਹੀ ਸਾਧ ਭਾਸ਼ਾ।

ਪੰਡਤ ਤਾਰਾ ਸਿੰਘ ਜੀ ਨਰੋਤਮ ਨੇ ਗੁਰਬਾਣੀ ਦੇ ਅਰਥ-ਖੇਤਰ ਵਿਚ ਵੱਡੀ ਘਾਲਣਾ ਘਾਲੀ ਹੈ, ਜੋ ਟੀਕਿਆਂ ਦੇ ਰੂਪ ਵਿਚ ਸਾਡੇ ਕੋਲ ਮੌਜੂਦ ਹੈ। ਭਾਈ ਚੰਦਾ ਸਿੰਘ ਜੀ, ਸੰਤ ਸੁੱਤੇ ਪ੍ਰਕਾਸ਼ ਜੀ, ਭਾਈ ਸ਼ਾਮ ਸਿੰਘ ਜੀ (ਪਿੰਡ ਮੰਗਵਾਲ, ਤਹਿਸੀਲ ਚਕਵਾਲ, ਜਿਲਾ ਜਿਹਲਮ ਪਾਕਿਸਤਾਨ) ਦੇ ਪ੍ਰਿਯਾ, ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਗੁਰੂ ਸ਼ਬਦ ਸਾਰ ਦਾ ਨਿਚੋੜ ਪ੍ਰਲੋਕ ਝਾਕੀ (ਸੰਤ ਲਾਲ ਸਿੰਘ ਜੀ ਨਰੋਤਮ), ਪੰਡਿਤ ਨਰੈਣ ਸਿੰਘ ਜੀ ਮੁਜੰਗਾਂ ਵਾਲੇ ਅਤੇ ਹੋਰ ਗਿਆਨੀਆਂ ਵਲੋਂ ਕੀਤੇ ਟੀਕੇ ਪ੍ਰਸਿਧ ਹਨ। ਸੰਤ ਨਿਹਾਲ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਦੀ ਜੋ ਉਪਮਾ ਅਤੇ ਵਿਧੀ ਕਾਵਿ ਰੂਪ ਵਿਚ ਲਿਖੀ ਹੈ ਉਸ ਦਾ ਇਸ ਖੇਤਰ ਵਿਚ ਨਿਵੇਕਲਾ ਹੀ ਥਾਂ ਹੈ। ਭਾਈ ਸਾਹਿਬ



Sri Satguru Jagjit Singh Ji eLibrary NamdhariElibrary@gmail.com

ਰਣਧੀਰ ਸਿੰਘ ਜੀ ਦੀ ਪੁਸਤਕ 'ਗੁਰਬਾਣੀ ਵਿਲੱਖਣਤਾ ਲਗ-ਮਾਤਰੀ ਨੇਮ' ਗੁਰਬਾਣੀ ਦੇ ਅਰਥ-ਬੋਧ, ਬਿੰਦੇ ਰਹਿਤ ਅਤੇ ਬਿੰਦੇ ਸਹਿਤ ਉਚਾਰਨ ਵਿਚ ਚੰਗੀ ਅਗਵਾਈ ਕਰਦੀ ਹੈ।

ਪ੍ਰੋਫੈਸਰ ਸ਼੍ਰੇਣੀ ਵਿਚ ਪ੍ਰਿੰ: ਤੇਜਾ ਸਿੰਘ ਅਤੇ ਪ੍ਰੋ: ਸਾਹਿਬ ਸਿੰਘ ਜੀ ਅਤੇ ਪ੍ਰੋ: ਨਰੈਣ ਸਿੰਘ ਜੀ ਵਲੋਂ ਕੀਤੇ ਕੰਮ ਵੀ ਸ਼ਲਾਘਾਯੋਗ ਹਨ।

ਇਸ ਤੱਥ ਤੋਂ ਸਾਰੇ ਗੁਰਮਤਿ ਪਾਠਕ ਜਾਣੂ ਹਨ ਕਿ ਟਕਸਾਲੀ ਪਾਠਾਂ ਦੇ ਬਿਸਰਾਮ, ਪਦ-ਅਰਥ ਅਤੇ ਵਿਆਖਿਆ ਆਦਿ ਵਿਚ ਭਿੰਨ ਭਿੰਨ ਝਲਕ ਪੈਂਦੀ ਹੈ। ਜੇ ਬਹੁ-ਰੰਗੀ ਅਰਥਾਂ ਨੂੰ ਨੀਝ ਲਾ ਕੇ ਵੇਖਿਆ ਜਾਏ ਤਾਂ ਇਹ ਘਾਟ ਟਕਸਾਲੀ ਪਾਠਾਂ ਵਿਚ ਵੱਡੇ ਪਾੜੇ ਦੀ ਪ੍ਰਤੀਕ ਹੈ। ਟਕਸਾਲ ਦਾ ਮੁਖ ਮਨੋਰਥ ਭਾਵੇਂ ਗੁਰਬਾਣੀ ਦਾ ਪਠਨ-ਪਾਠ ਕਰਾਉਣਾ ਅਤੇ ਗੁਰਮਤਿ ਦ੍ਰਿੜਾਉਣਾ ਹੈ, ਪਰ ਇਹਨਾਂ ਵਿਚ ਅਰਥ-ਏਕਤਾ ਦਾ ਪੈਦਾ ਹੋਣਾ ਜ਼ਰੂਰੀ ਹੈ। ਸੰਪ੍ਰਦਾਈ ਵਿਦਵਾਨ ਭਾਵੇਂ ਟਕਸਾਲੀ ਅਰਥਾਂ ਦਾ ਪੁਰਾਤਨ ਰੂਪ ਕਾਇਮ ਰਖਣ ਦਾ ਦਾਅਵਾ ਕਰਦੇ ਹਨ ਪਰ ਸਚਾਈ ਇਹ ਹੈ ਕਿ ਇਨ੍ਹਾਂ ਪਾਸ ਸ਼ਬਦਾਰਥ ਵਾਂਗ ਪਰਖ ਰੂਪ ਕਸਵਟੀ ਲਈ ਕੋਈ ਸਰੂਪ ਮੌਜੂਦ ਨਹੀਂ ਹੈ ਜਿਸ ਨੂੰ ਪਾਠਕਾਂ ਸਾਹਮਣੇ ਰਖ ਕੇ ਪ੍ਰਚਲਤ ਅਰਥਾਂ ਦਾ ਇੰਨ-ਬਿੰਨ ਸਰੂਪ ਮਿਲਾ ਕੇ ਵਿਖਾ ਸਕਣ।

ਜੇ ਪੁਰਾਤਨ ਗ੍ਰੰਥਾਂ ਦਾ ਅਧਿਐਨ ਕਰੀਏ ਤਾਂ ਪਤਾ ਲਗਦਾ ਹੈ ਕਿ ਸੰਪ੍ਰਦਾਵਾਂ ਵੀ ਸਮੇਂ ਦੀ ਮਾਰ ਤੋਂ ਨਹੀਂ ਬਚ ਸਕੀਆਂ। ਸੰਪ੍ਰਦਾਈ ਵਿਦਵਾਨ ਅਰਥਾਂ ਨੂੰ ਸੁਆਦਲਾ ਬਣਾਉਣ ਲਈ ਕਈ ਪ੍ਰਕਾਰ ਦੀਆਂ ਉਥਾਨਕਾਵਾਂ ਤੇ ਕਲਪਿਤ ਸਾਖੀਆਂ ਘੜਦੇ ਰਹੇ, ਜੋ ਕਿ ਅਸਲੀਅਤ ਨੂੰ ਉਹਲੇ ਕਰਨ ਦਾ ਕਾਰਨ ਵੀ ਬਣੀਆਂ। ਸੰਪ੍ਰਦਾਈ ਗਿਆਨੀ ਸਾਰਕੁਤਾਵਲੀ, ਭਾਵਰਸਾਮ੍ਰਿਤ ਆਦਿਕ ਪੁਸਤਕਾਂ ਆਪ ਪੜ੍ਹਦੇ ਤੇ ਟਕਸਾਲਾਂ ਵਿਚ ਪੜ੍ਹਾਉਂਦੇ ਰਹੇ ਅਤੇ ਉਨ੍ਹਾਂ ਦੀ ਕਥਨੀ ਉਤੇ ਵੇਦਾਂਤ ਦਾ ਰੰਗ ਚੜ੍ਹਨਾ ਸੁਭਾਵਕ ਸੀ। ਜੇ ਆਰੰਭ ਤੋਂ ਹੀ ਟਕਸਾਲਾਂ ਵਿਚ ਗੁਰਬਾਣੀ ਵਿਆਕਰਣ, ਲਗ-ਮਾਤਰੀ ਨੇਮਾਂ ਦੀ ਜਾਣਕਾਰੀ



Sri Satguru Jagjit Singh Ji eLibrary NamdhariElibrary@gmail.com

ਦਿੱਤੀ ਜਾਂਦੀ ਤਾਂ ਅਜੋਕੇ ਗ੍ਰੰਥੀ ਖੋਜ-ਖੇਤਰ ਵਿਚ ਬਹੁਤ ਅੱਗੇ ਹੁੰਦੇ। ਵਿਸ਼ੇਸ਼ ਕਰਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ-ਸਰੂਪਾਂ ਵਿਚ ਜੋ ਅਸ਼ੁੱਧੀਆਂ ਵੇਖਣ ਵਿਚ ਆ ਰਹੀਆਂ ਹਨ, ਇਹ ਨਾ ਹੁੰਦੀਆਂ। ਕੁਝ ਲਿਖਾਰੀਆਂ ਦੀ ਅਣਗਹਿਲੀ ਅਤੇ ਕੁਝ ਛਾਪੇ ਦੀਆਂ ਪਾਵਨ ਬੀੜਾਂ ਵਿਚ ਅੱਗੇ ਤੋਂ ਅੱਗੇ ਛਪਾਈ ਵਿਚ ਅਸ਼ੁੱਧੀਆਂ ਦਾ ਵਾਧਾ ਹੁੰਦਾ ਗਿਆ। ਪਾਠ ਸਰੂਪਾਂ ਦੇ ਸ਼ਬਦ-ਜੋੜਾਂ ਨੇ ਅਰਥਾਂ ਵਿਚ ਇਤਨੇ ਭੇਦ ਪਾ ਦਿਤੇ ਹਨ ਕਿ ਵਿਅਕਤੀਗਤ ਤੌਰ ਤੇ ਪਾਠਾਂ ਵਿਚ ਇਕਸਾਰਤਾ ਲਿਆਉਣੀ ਸੰਭਵ ਨਹੀਂ ਰਹੀ। ਕਰਤਾਰਪੁਰੀ ਤੇ ਦਮਦਮੀ ਸਰੂਪਾਂ ਵਿਚੋਂ ਪਾਠ-ਭੇਦਾਂ ਨੂੰ ਲੱਭਣਾ ਸੁਖਾਲਾ ਕੰਮ ਨਹੀਂ। ਪਾਵਨ ਸਰੂਪਾਂ ਦੇ ਪਹਿਲੇ ਪਤਰੇ (Title page) ਉਤੇ ਦੁਕਾਨਦਾਰਾਂ ਵਲੋਂ ਇਹ ਅੱਖਰ ਛਾਪਣੇ ਕਿ ਇਸ ਪਾਵਨ ਬੀੜ ਦੀ ਸੁਧਾਈ ਕਰਤਾਰਪੁਰ ਜਾਂ ਦਮਦਮਾ ਸਾਹਿਬ ਵਾਲੇ ਪਾਵਨ ਸਰੂਪ ਨਾਲ ਮੇਲ ਕੇ ਕੀਤੀ ਗਈ ਹੈ'' ਕਿਤਨੀ ਹਾਸੋਹੀਣੀ ਹੈ। ਟਕਸਾਲਾਂ ਵਿਚ ਪਾਠ-ਭੇਦਾਂ ਦੇ ਮਾਮਲੇ ਨੂੰ ਮੁਖ ਰਖੀਏ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਦਾ ਧੁਰਾ ਵੀ ਇਕ ਨਹੀਂ। ਜੇ ਇਕ ਹੁੰਦਾ ਤਾਂ ਇਨ੍ਹਾਂ ਵਿਚੋਂ ਪਾਠ ਉਚਾਰਨਾਂ ਤੇ ਅਰਥਾਂ ਦਾ ਸੁਮੇਲ ਹੁੰਦਾ। ਅਸਲ ਵਿਚ ਟਕਸਾਲਾਂ ਸੰਤਾਂ ਦੇ ਡੇਰਿਆਂ ਦੇ ਰੂਪ ਵਿਚ ਬਦਲ ਗਈਆਂ, ਜਿਸ ਦੇ ਫਲਸਰੂਪ ਮਲੋਮਲੀ ਕਈ ਪ੍ਰਕਾਰ ਦੇ ਟਪਲੇ ਲਗਣੇ ਸ਼ੁਰੂ ਹੋ ਗਏ। ਕਈ ਟੀਕਿਆਂ ਵਿਚ ਦਿਤੇ ਹੋਏ ਭਿੰਨ ਭਿੰਨ ਤੇ ਮਿਲ-ਗੋਭਾ ਵਿਚਾਰ ਗੁਰਮਤਿ ਗਾਡੀ ਰਾਹ ਤੇ ਚਲਣ ਵਾਲੇ ਪਾਂਧੀਆਂ ਨੂੰ ਰੁਕਾਵਟਾਂ ਪਾਉਂਦੇ ਰਹੇ। ਇਹ ਸਭ ਕੁਝ ਹੁੰਦੇ ਹੋਏ ਵੀ ਗੁਰਮਤਿ ਜਗਿਆਸੂਆਂ ਨੂੰ ਇਕ ਗਲ ਸਦਾ ਚੇਤੇ ਰਖਣੀ ਚਾਹੀਦੀ ਹੈ ਕਿ ਸੰਸਾਰ ਵਿਚ ਚੰਨ, ਸੂਰਜ, ਧਰਤੀ, ਤਾਰੇ, ਆਕਾਸ਼, ਰਾਤਾਂ, ਰੁਤਾਂ, ਥਿਤਾਂ, ਵਾਰ ਹਰੇਕ ਚੀਜ ਵਿਚ ਤਬਦੀਲੀ ਆ ਸਕਦੀ ਹੈ; ਇਨ੍ਹਾਂ ਦੀ ਸਥਿਤੀ ਵਿਗੜ ਸਕਦੀ ਹੈ ਪਰ ਧੁਰੋਂ ਆਈ ਬਾਣੀ ਵਿਚ ਲਗ-ਮਾਤਰ ਦੀ ਤਬਦੀਲੀ ਵੀ ਨਹੀਂ ਕੀਤੀ ਜਾ ਸਕਦੀ, ਕਿਉਂਕਿ ''ਗੁਰ ਕਾ ਸਬਦੁ ਸਦਾ ਸਦ ਅਟਲਾ'' ਹੈ। ਇਸ ਵਿਚ ਸੰਦੇਹ ਨਹੀਂ ਕਿ ਗੁਰੂ ਘਰ ਦੇ ਦੋਖੀਆਂ ਨੇ 'ਨਾਨਕ' ਨਾਮ ਦੀ ਛਾਪ ਲਾ ਕੇ ਕੱਚੀ



Sri Satguru Jagjit Singh Ji eLibrary NamdhariElibrary@gmail.com

www.archive.org/details/namdhari

ਬਾਣੀ ਰਚ ਕੇ ਗੁਰਬਾਣੀ ਵਿਚ ਰਲਾ ਪਾਉਣ ਦੀ ਸਿਰਤੋੜ ਕੋਸ਼ਿਸ਼ ਕੀਤੀ, ਪਰ ਇਸ ਦੇ ਬਾਵਜੂਦ ਵੀ ਮੀਣੇ ਆਪਣੇ ਮਿਸ਼ਨ ਵਿਚ ਸਫਲ ਨਹੀਂ ਹੋ ਸਕੇ।

ਭਾਈ ਮਨੀ ਸਿੰਘ ਜੀ ਟਕਸਾਲ ਦੇ ਮੁਖੀਏ ਹੋਣ ਸਦਕਾ ਆਪ ਜੀ ਦੀਆਂ ਰਚਨਾਵਾਂ ਨੂੰ ਸਿਖ ਧਰਮ ਵਿਚ ਪ੍ਰਮਾਣਕਿਤਾ ਦਿੱਤੀ ਜਾਂਦੀ ਹੈ ਪਰ ਅਸਲੀਅਤ ਇਹ ਹੈ ਕਿ ਜਿਨ੍ਹਾਂ ਪੁਸਤਕਾਂ ਨਾਲ ਭਾਈ ਸਾਹਿਬ ਦਾ ਨਾਮ ਜੋੜਿਆ ਜਾਂਦਾ ਹੈ, ਉਨ੍ਹਾਂ ਵਿਚ ਵੀ ਮਨੋ-ਕਲਪਿਤ ਕਥਾਵਾਂ ਦਾ ਅੰਸ਼ ਹੀ ਮੌਜੂਦ ਨਹੀਂ ਸਗੋਂ ਕਈ ਗੁਰਮਤਿ ਵਿਰੋਧੀ ਤੱਤ ਵੀ ਉਪਲਬਧ ਹਨ। ਹੋਰ ਗੱਲਾਂ ਤਾਂ ਪਿਛੇ ਰਹੀਆਂ, ਵੇਖੋ 'ਵੈਦ ਬੁਲਾਇਆ ਵੈਦਗੀ' ਵਾਲੇ ਸ਼ਬਦ ਵਿਚ 'ਜਿਤੁ ਵੰਞੈ ਰੋਗਾ ਘਾਣ.... ' ਤੋਂ ਮਗਰੋਂ ਹੇਠ ਲਿਖੀਆਂ ਪੰਕਤੀਆਂ ਅੰਕਿਤ ਹਨ:—

**ਜਾਹਿ ਵੈਦ ਘਰਿ ਆਪਣੇ, ਹਮਰੀ ਆਹਿ ਨ ਲੇਹਿ।**
**ਹਉ ਰਤਾ ਸਹ ਆਪਣੇ, ਤੂੰ ਕਿਸੁ ਦਾਰੂ ਦੇਹਿ ।**
**ਜਿਤੁ ਦਾਰੂ ਦੁਖ ਉਠ ਜਾਹਿ, ਤਨ ਵਸੈ ਸੁਖ ਆਇ।**
**ਰੋਗ ਗਵਾਏ ਆਪਣਾ, ਤਾਂ ਨਾਨਕ ਵੈਦ ਸਦਾਇ।**

**[ਹੱਥ ਲਿਖਤੀ ਗਿਆਨ ਰਤਨਾਵਲੀ, ਪੰਨਾ ੫੩**

ਇਸੇ ਤਰ੍ਹਾਂ ਕੇਸੀ ਖੰਡ ਦੀ ਰਾਣੀ ਤੇ ਰਾਜੇ ਪ੍ਰਤੀ ਉਪਦੇਸ਼ ਵਿਚ ਹੇਠ ਲਿਖੇ ਸ਼ਬਦ ਦੀ ਉਥਾਨਕਾ ਨੂੰ ਇਉਂ ਦਰਸਾਇਆ ਹੈ:—

**ਨਿਵਣੁ ਸੁ ਅਖਰ ਖਵਣ ਗੁਣ, ਜਿਹਬਾ ਮਣੀਆ ਮੰਤ।।**

'ਤਾਂ ਬਚਨ ਹੋਇਆ, ਇਕ ਪੁਤਰ ਦਾ ਨਾਉ ਨਿਵਣੁ ਰਖ ਕੇ ਤੇ ਦੂਜੇ ਦਾ ਖਵਣੁ ਰਖਣਾ ਤੇ ਬੇਟੀ ਦਾ ਨਾਉਂ ਮਣੀਆ ਮੰਤ ਰਖਣਾ। ਤਾਂ ਰਾਣੀ ਨੂੰ ਕਹਿਆ ਜੋ ਏਹ ਤੂੰ ਤ੍ਰੈ ਵਚਨ ਦ੍ਰਿੜ੍ਹ ਰਖੇਂ ਤਾਂ ਤੇਰੇ ਵਸ ਵਿਚ ਕਰਤਾ ਹੋਵੇ।'

''ਫਿਰ ਇਕ ਸਮੇਂ ਭਾਈ ਮਨੀ ਸਿੰਘ ਨੂੰ ਸਿੱਖਾਂ ਪ੍ਰਸ਼ਨ ਕੀਤਾ... ਤਾਂ ਭਾਈ ਮਨੀ ਸਿੰਘ ਜੀ ਬਚਨ ਕੀਤਾ, 'ਅਜਿਹੀ ਵਾਰਤਕ ਤੋਂ ਤਾਂ ਬਿਲਕੁਲ ਹੀ ਸਪਸ਼ਟ ਹੋ ਜਾਂਦਾ ਹੈ ਕਿ ਭਾਈ ਮਨੀ ਸਿੰਘ ਜੀ ਨੇ ਆਪ 'ਗਿਆਨ ਰਤਨਾਵਲੀ' ਨਹੀਂ ਲਿਖੀ, ਕੋਈ ਹੋਰ ਵਿਅਕਤੀ ਲਿਖ ਰਿਹਾ ਹੈ।



Sri Satguru Jagjit Singh Ji eLibrary NamdhariElibrary@gmail.com

ਸਚ ਪੁਛੋਂ ਤਾਂ ਇਸ ਤਰ੍ਹਾਂ ਦੀ ਵਾਧੂ ਬਾਣੀ, ਸਾਖੀਆਂ, ਲਗ-ਮਾਤਰੀ ਨੇਮਾਂ ਦੀ ਲਿਖਤੀ ਰੂਪ ਵਿਚ ਅਣਹੋਂਦ ਅਤੇ ਪਾਠ-ਭੇਦਾਂ ਨੇ ਗੁਰਬਾਣੀ ਦੇ ਸ਼ੁੱਧ-ਪਾਠ ਅਤੇ ਅਰਥ-ਖੇਤਰ ਵਿਚ ਵੱਡੀ ਹੁੰਮਸ-ਧੁੰਮਸ ਪਾਈ ਹੋਈ ਹੈ। ਨਿਰਾ ਇਤਿਹਾਸ ਸਿਖ ਧਰਮ ਦਾ ਧੁਰਾ ਨਹੀਂ ਅਤੇ ਨਾ ਹੀ ਫੋਕੀ ਫ਼ਿਲਾਸਫੀ ਉਤੇ ਸਿਖੀ ਖੜੀ ਹੈ, ਸਿਖੀ ਦੀ ਨੀਂਹ 'ਸ਼ਬਦ-ਗੁਰੂ' ਉਤੇ ਆਧਾਰਤ ਹੈ। ਗੁਰਬਾਣੀ ਗੁਰੂ ਸਾਹਿਬਾਨ ਦਾ ਤੇਜਸਵੀ ਨੂਰ ਅਤੇ ਆਤਮ ਪ੍ਰਕਾਸ਼ ਦਾ ਕੇਂਦਰ ਹੈ। ਪਰ ਇਸ ਕੇਂਦਰ ਦੀ ਹੋਂਦ ਵਿਚੋਂ ਵੀ ਜੇ ਅਸੀਂ ਅਗਿਆਨ ਰੂਪੀ ਹਨੇਰਾ ਦੂਰ ਨਹੀਂ ਕਰਦੇ ਤਾਂ ਇਸ ਦਾ ਮੂਲ ਕਾਰਨ ਗੁਰਬਾਣੀ ਦੀ ਸ਼ਬਦਾਵਲੀ, ਰੂਪਾਵਲੀ, ਅਰਥਾਵਲੀ ਅਤੇ ਗਿਆਨ ਰਤਨਾਵਲੀ ਤੋਂ ਾਾਡਾ ਵੇਮੁਖ-ਪੁਣਾ ਹੈ। ਅਸੀਂ ਅੰਨ-ਰਸ ਤੇ ਕੰਨ-ਰਸ ਵਿਚ ਮੁਗਧ ਹੋਏ ਪਏ ਹਾਂ, ਆਪਣੇ ਗਿਰੀਵਾਨ ਵਿਚ ਝਾਤੀ ਮਾਰ ਕੇ ਨਹੀਂ ਵੇਖਦੇ, 'ਗੁਰ ਕਹਿਆ ਸਾ ਕਾਰ ਕਮਾਵਹੁ' ਵਾਲੇ ਉਪਦੇਸ਼ ਦੇ ਧਾਰਨੀ ਨਹੀਂ ਬਣਦੇ। ਜਦ ਚੰਗੇ ਸੂਝਵਾਨ ਤੇ ਪ੍ਰੀਤਵਾਨ ਸਿਖ ਬਣਨ ਦੀ ਸਧਰ ਵੀ ਸਾਡੇ ਦਿਲ ਚੋਂ ਨਹੀਂ ਉਠਦੀ ਤਾਂ ਦਸੋ ਕਿ ਅਜਿਹੀ ਬਿਵਸਥਾ ਵਿਚ ਅਸੀਂ ਕੌਮ ਨੂੰ ਚੰਗੇ ਤੇ ਸੁਚੱਜੇ ਪ੍ਰਬੰਧਕ, ਆਗੂ ਦੇਣ ਦੀ ਕਿਵੇਂ ਆਸ ਰਖ ਸਕਦੇ ਹਾਂ?

ਜਿਵੇਂ ਪਿਛੇ ਵਰਣਨ ਕੀਤਾ ਹੈ ਕਿ ਟਕਸਾਲੀ ਵਿਦਵਾਨਾਂ ਉਤੇ ਵੇਦਾਂਤ ਮਤ ਦਾ ਬਹੁਤ ਪ੍ਰਭਾਵ ਸੀ, ਜੋ ਅਜ ਕਲ ਵੀ ਕਾਇਮ ਹੈ। ਗੁਰਬਾਣੀ ਦੀ ਕਥਾ ਕਰਨ ਵੇਲੇ ਬਹੁਤੇ ਪ੍ਰਮਾਣ ਗੀਤਾ, ਸਿਮਰਤੀਆਂ ਜਾਂ ਵੇਦਾਂ ਦੇ ਦਿਤੇ ਜਾਂਦੇ ਹਨ। ਕਈ ਤਾਂ ਆਪਣੀ ਵਿਦਵਤਾ ਨੂੰ ਪ੍ਰਗਟਾਉਣ ਲਈ ਅਜਿਹੀ ਕਿਰਿਆ ਕਰਦੇ ਹਨ ਪਰ ਕਈਆਂ ਦਾ ਪ੍ਰਯੋਜਨ ਸਹਜਧਾਰੀਆਂ ਨੂੰ ਖੁਸ਼ ਕਰਨ ਦਾ ਹੁੰਦਾ ਹੈ। ਕਈ ਕਥਾਵਾਚਕ ਆਪਣੇ ਆਪ ਨੂੰ ਸਰਬ ਸਾਂਝੇ ਵੀਚਾਰਾਂ ਦਾ ਪ੍ਰਤੀਕ ਦਸ ਕੇ 'ਸੰਤ' ਪਦਵੀ ਚਮਕਾਉਣ ਵਿਚ ਹੀ ਫ਼ਖਰ ਸਮਝਦੇ ਹਨ। ਇਹ ਠੀਕ ਹੈ ਕਿ ਗੁਰੂ ਸਾਹਿਬ ਦਾ ਉਪਦੇਸ਼ ਕੇਵਲ ਸਿਖਾਂ ਲਈ ਨਹੀਂ, ਸਰਬ ਮਾਨਵਤਾ ਲਈ ਸਾਂਝਾ ਹੈ ਪਰ ਜਦੋਂ ਤਕ ਜੀਵ 'ਭਾਉ' ਤੇ 'ਅਭਾਉ' ਦੀ ਅਵਸਥਾ ਵਿਚ ਹੈ, ਉਦੋਂ ਤੱਕ ਇਹ ਅਕਾਲੀ-ਸਤਾ ਨਾਲ ਇਕਮਿਕ ਨਹੀਂ ਹੋ ਸਕਦਾ। ਗੁਰਬਾਣੀ



Sri Satguru Jagjit Singh Ji eLibrary NamdhariElibrary@gmail.com

ਦਾ ਵੀਚਾਰ ਕਰਨ ਸਮੇਂ ਵਾਦ-ਵਿਵਾਦ ਵਿਚ ਨਹੀਂ ਪੈਣਾ ਚਾਹੀਦਾ। ਗੁਰਮੁਖਾਂ ਦਾ ਅਰਥ-ਬੋਧ ਸਿਖਣਾ ਚਰਚਾ-ਵਾਦ ਦਾ ਵਿਸ਼ਾ ਨਹੀਂ ਕਿਉਂਕਿ ਚਰਚਾ-ਵਾਦ ਵਿਚ ਹਾਰ ਤੇ ਜਿਤ ਹੁੰਦੀ ਹੈ। ਇਸ ਲਈ ਅਜਿਹੀ ਬਿਬੇਕ ਬੁੱਧੀ ਨਾਲ ਚਰਚਾ ਕਰਨ ਦੀ ਜਾਚ ਸਿਖਣੀ ਚਾਹੀਦੀ ਹੈ ਜਿਸ ਰਾਹੀਂ ਆਪ ਵੀ ਗੁਰਮਤਿ ਦੇ ਧਾਰਨੀ ਬਣ ਸਕੀਏ ਅਤੇ ਹੋਰਨਾਂ ਨੂੰ ਗੁਰਮਤਿ ਵੀਚਾਰਾਂ ਨਾਲ ਪਿਉਂਦ ਕਰ ਸਕੀਏ।

ਪਾਠ-ਅਰਥ ਬੋਧ ਪ੍ਰਾਪਤ ਕਰਨ ਲਈ ਸਭ ਤੋਂ ਪਹਿਲਾ ਗਿਆਨ, 'ਪਦ-ਛੇਦ' ਬਾਰੇ ਹੈ। ਕਈ ਸਜਣ ਪਦ-ਛੇਦ ਦਾ ਵਿਰੋਧ ਕਰਦੇ ਹਨ ਪ੍ਰੰਤੂ ਉਹ ਸਹਜ ਨਾਲ ਸੋਚਣ ਤਾਂ ਜੋ ਕੋਈ ਵੀ ਬੋਲ ਬੋਲਦਾ ਹੈ ਉਹ ਪਦ-ਛੇਦ ਦੇ ਰੂਪ ਵਿਚ ਹੀ ਮੂੰਹ ਚੋਂ ਬਾਹਰ ਆਉਂਦਾ ਹੈ। ਪੁਰਾਤਨ ਸਮੇਂ ਵਿਚ ਗੁਰਬਾਣੀ ਦਾ ਲਿਖਣ ਦਾ ਢੰਗ ਜੁੜਵਾਂ ਸੀ, ਪਰ ਹੁਣ ਲਿਖਣ ਢੰਗ ਵਿਚ ਪਰਿਵਰਤਨ ਆ ਗਿਆ ਹੈ। ਸੂਝ-ਬੂਝ ਦੇ ਵਿਕਾਸ ਅਤੇ ਮਨੁੱਖੀ ਲੋੜਾਂ ਨੇ ਪਦ-ਛੇਦ ਨੂੰ ਪਰਚਲਤ ਕਰ ਦਿਤਾ। 'ਸ੍ਰੀ ਚਰਣ ਹਰਿ' ਵਿਚ ਡਾ. ਬਲਬੀਰ ਸਿੰਘ ਜੀ ਨੇ ਪਦ-ਛੇਦ ਬਾਰੇ ਇਕ ਅਤਿ ਸੁੰਦਰ ਤੇ ਹਸਾਉਣੀ ਮਿਸਾਲ ਦੇ ਕੇ ਕਮਾਲ ਕਰ ਦਿੱਤਾ ਹੈ:-

'ਸੰਤ ਰਤਨ ਸਿੰਘ ਦੇ ਡੇਰੇ ਤੇ ਸੁੰਦਰ ਕਵਿ ਦੀ ਬਾਬਤ ਬਹੁਤ ਚਰਚਾ ਸੀ। ਸੁੰਦਰ ਦਾਸ ਦੇ ਇਕ ਗ੍ਰੰਥ ਦ ਉਤਾਰਾ ਕੀਤਾ ਜਾ ਰਿਹਾ ਸੀ। ਇਸ ਦਾ ਨਾਮ 'ਅਦਭੁਤ ਗ੍ਰੰਥ' ਸੀ ਅਤੇ ਇਹ ਉਪਦੇਸ਼ ਮਾਰਗ ਦੀ ਇਕ ਉਤਮ ਪੋਥੀ ਹੈ। ਡੇਰੇ ਵਿਚ ਸੁੰਦਰ ਸ਼ਿੰਗਾਰ ਬਾਬਤ ਵਿਚਾਰ ਦਾ ਸਿਲਸਿਲਾ ਜਾਰੀ ਸੀ। ਉਸ ਵਿਚ ਇਸ ਸੁਆਲ ਉਪਰ ਬਹਿਸ ਹੋ ਰਹੀ ਸੀ ਕਿ ਵਿਰੱਕਤ ਸਾਧੂਆਂ ਵਿਚ ਨਾਯਕ ਨਾਯਕਾ ਬੜੇ ਗ੍ਰੰਥਾਂ ਦਾ ਪਾਠਨ ਪਾਠਨ ਯਥਾਰਥ ਬਾਤ ਹੈ ਕਿ ਨਹੀਂ? ਇਕ ਸਾਧੂ ਨੇ ਇਹ ਕਿਹਾ ਕਿ ਸੁੰਦਰ ਸ਼ਿੰਗਾਰ ਪੜ੍ਹਨ ਦਾ ਕੋਈ ਹਰਜ ਨਹੀਂ। ਏਸ ਨੂੰ ਭਾਵੇਂ ਪੜ੍ਹੋ ਭਾਵੇਂ ਇਸ ਦੇ ਉਤਾਰੇ ਕਰੋ ਪਰ ਇਸ ਦੇ ਪਾਠ ਵਿਚ ਪਦ-ਛੇਦ ਦਾ ਜ਼ਰੂਰ ਖਿਆਲ ਰਖੋ। ਉਸ ਨੇ ਪਦ-ਛੇਦ ਬਾਰੇ ਇਉਂ ਭੇਦ ਖੋਲਿਆ—

ਸੁੰਦਰ ਦਾਸ ਜਿਸ ਵੇਲੇ ਆਪ ਪਹਿਲੀ ਵੀਰ-ਰਚਨਾ ਕੀਤੀ ਉਸ ਵਿਚ



Sri Satguru Jagjit Singh Ji eLibrary NamdhariElibrary@gmail.com

ਪਦ-ਛੇਦ ਨਹੀਂ ਸਾਂ। ਗ੍ਰੰਥ ਖਤਮ ਹੋਣ ਉਪਰ ਸੁੰਦਰ ਦਾਸ ਨੂੰ ਰੋਜ਼ ਰਾਤੀ ਸੁਪਨਾ ਆਇਆ ਕਰੇ ਕਿ ਕੋਈ ਉਸ ਦੇ ਸਿਰ ਉਪਰ ਜੁਤੀਆਂ ਮਾਰ ਰਿਹਾ ਹੈ। ਇਕ ਦਿਨ ਤੰਗ ਆ ਕੇ ਉਸ ਨੇ ਆਪਣੇ ਗੁਰੂ ਅਗੇ ਬੇਨਤੀ ਕੀਤੀ। ਗੁਰੂ ਨੇ ਸੁੰਦਰ ਸ਼ਿੰਗਾਰ ਗ੍ਰੰਥ ਮੰਗਾਇਆ। ਕੁਝ ਦਿਨ ਦੇਖ ਕੇ ਦਸਿਆ ਕਿ ਇਸ ਦਾ ਪਦ-ਛੇਦ ਕਰ ਦੇ ਤਾਂ ਜੁਤੀਆਂ ਵਜਣੀਆਂ ਹਟ ਜਾਣਗੀਆਂ। ਸੋ ਇਸੇ ਤਰ੍ਹਾਂ ਹੋਇਆ। ਸਾਧੂ ਨੂੰ ਇਹ ਗੱਲ ਚੰਗੀ ਤਰ੍ਹਾਂ ਸਮਝਾਉਣ ਲਈ ਗ੍ਰੰਥ ਵਿਚੋਂ ਕੁਝ ਸਤਰਾਂ ਪੜ੍ਹੀਆਂ:-

ਸਵਯਾ- ਬੋਲਤ ਬੋਲ ਸੁ ਕੰਠ ਹੀ ਮੈ,

ਕਲਤੇ ਮਗ ਮੈ ਨ ਕਹੂੰ ਅਹਟਾਨੋ।

ਸੁੰਦਰ ਕੋਪ ਨਹੀਂ ਸੁਪਨੇ, ਘਰ ਜੋ ਭਏ ਤੌ ਮਨ ਹੀ ਸਮਾਨੇ ।

'ਸੁੰਦਰ ਕੋਪ ਨਹੀਂ' ਵਾਲੀ ਤੁਕ ਦੇ ਅਰਥ- ''ਸੁੰਦਰ ਕਹਿੰਦਾ ਹੈ ਕਿ ਐਸੀ ਨਾਯਕਾ ਨੂੰ ਸੁਪਨੇ ਵਿਚ ਵੀ ਗੁਸਾ ਨਹੀਂ ਆਉਂਦਾ। ਪਰ ਜਦੋਂ ਪਦ-ਛੇਦ ਨਾ ਹੋਵੇ ਤਾਂ ਤੁੱਕ ਇਉਂ ਪੜੀ:- 'ਸੁੰਦਰ ਕੋ ਪਨਹੀ ਸੁਪਨੇ'....। 'ਪਨਹੀ ਦੇ ਅਰਥ ਹਨ 'ਜੁਤੀ'। ਸੋ ਜਿਹੋ ਜਿਹਾ ਕੋਈ ਪਾਠ ਕਰਦਾ ਹੈ, ਉਹੋ ਜਿਹਾ ਪ੍ਰਭਾਵ ਅਵਸ਼ ਉਸ ਤੇ ਪੈਂਦਾ ਹੈ। ਸੁੰਦਰ ਨੇ ਜਦੋਂ ਸ਼ੁੱਧ ਪਦ-ਛੇਦ ਕੀਤਾ ਤਾਂ ਉਸਨੂੰ ਸੁਪਨੇ ਵਿਚ ਜੁਤੀਆਂ ਲਗਣੀਆਂ ਹੱਟ ਗਈਆਂ। ਸੋ ਪਾਠਕਾਂ ਨੂੰ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਲਈ ਜਤਨਸ਼ੀਲ ਹੋਣਾ ਚਾਹੀਦਾ ਹੈ। ਅਜੋਕੀਆਂ ਪਦ-ਛੇਦ ਬੀੜਾਂ ਵਿਚ ਪਾਠ ਦੀਆਂ ਬਹੁਤ ਅਸ਼ੁੱਧੀਆਂ ਹਨ, ਭਾਵੇਂ ਉਹ ਬਜਾਰੀ ਹਨ ਜਾਂ ਸ਼੍ਰੋ:ਗੁ: ਪ੍ਰ: ਕਮੇਟੀ ਵਲੋਂ ਪ੍ਰਕਾਸ਼ਤ ਹਨ। ਜਿਥੇ ਗਲਤ ਪਦ-ਛੇਦ ਨਾਲ ਅਨ-ਅਰਥ ਹੁੰਦੇ ਹਨ ਉਥੇ ਬਿੰਦੇ ਰਹਿਤ ਤੇ ਬਿੰਦੇ ਸਹਿਤ ਪਾਠ ਉਚਾਰਨ ਦੇ ਭੇਦ ਨਾਲ ਵੀ ਅਰਥ ਖੇਤਰ ਵਿਚ ਕਈ ਵਾਰੀ ਹਾਸੋ ਹੀਣੀ ਜਿਹੀ ਦਸ਼ਾ ਵਾਪਰ ਜਾਂਦੀ ਹੈ। ਲੇਖਕ ਨੂੰ ਇਹ ਸਚਾਈ ਪ੍ਰਗਟ ਕਰਨ ਵਿਚ ਰਤਾ ਭਰ ਝਿਜਕ ਨਹੀਂ ਕਿ ਪਾਠ-ਉਚਾਰਨਾ ਵਿਚ ਬਹੁਤਾ ਵਿਗਾੜ ਪੁਣਛ ਪਰਗਣੇ ਦੇ ਗ੍ਰੰਥੀਆਂ ਨੇ ਪਾਇਆ। ਜਦੋਂ ਲੇਖਕ ਸੂਬਾ ਸਰਹਦ ਦੇ ਸ਼੍ਰੋ:ਗੁ: ਭਾਈ ਜੋਗ ਸਿੰਘ ਜੀ ਵਿਚ ਮੀਤ-ਮੈਨੇਜਰ ਦੀ ਸੇਵਾ ਤੇ ਨਿਯੁਕਤ ਸੀ ਤਾਂ ਉਥੇ ਗ੍ਰੰਥੀ ਸਿੰਘਾਂ ਨਾਲ ਵਾਹ ਪੈਂਦਾ ਰਹਿੰਦਾ ਸੀ।



Sri Satguru Jagjit Singh Ji eLibrary NamdhariElibrary@gmail.com

ਰਾਵਲਪਿੰਡੀ, ਬੰਨੂ, ਕੁਹਾਟ, ਪਿਸ਼ਾਵਰ ਆਦਿ ਸ਼ਹਿਰਾਂ ਦੇ ਗੁਰਦੁਆਰਿਆਂ ਵਿਚ ਗ੍ਰੰਥੀ ਸਾਹਿਬਾਨ ਕਸ਼ਮੀਰ, ਪੁਣਛ ਦੇ ਇਲਾਕੇ ਦੇ ਹੀ ਹੁੰਦੇ ਸਨ। ਉਹ 'ਸ' ਦੀ 'ਸ਼' ਬੋਲਦੇ ਸਨ। ਪਿਛਲੀਆਂ ਗਲਾਂ ਇਕ ਪਾਸੇ ਰਹੀਆਂ ਭਾਈ ਹਰਬੰਸ ਸਿੰਘ ਜੀ ਰਾਗੀ (ਜਗਾਧਰੀ ਵਾਲੇ) ਕੀਰਤਨ ਜਾਂ ਕੋਈ ਵਿਆਖਿਆ ਕਰਨ ਸਮੇਂ 'ਸ' ਨੂੰ 'ਸ਼' ਬੁਲਾ ਕੇ ਆਪਣਾ ਆਰਟ ਪੇਸ਼ ਕਰਦੇ ਹਨ ਜੋ ਕਈ ਵਾਰੀ ਭਾਸ਼ਾਈ ਪਖੋਂ ਨਿਰਾਰਥਕ ਬਣ ਜਾਦਾ ਹੈ। ਜੇ ਈਸਾਈ ਮਤ ਦੇ ਪਾਦਰੀਆਂ ਵਾਂਗ ਸਿਖ ਧਰਮ ਵਿਚ ਵੀ **qualified** ਗ੍ਰੰਥੀ ਤੇ ਰਾਗੀ ਰਖੇ ਜਾਂਦੇ ਤਾਂ ਜੋ ਘਾਟਾਂ ਸਾਨੂੰ ਅਜ ਮਹਿਸੂਸ ਹੋ ਰਹੀਆਂ ਹਨ, ਉਹ ਕਦੇ ਨਾ ਹੁੰਦੀਆਂ। ਸੋ, ਗੁਰਬਾਣੀ-ਪਾਠ ਸੰਪ੍ਰਦਾਈ ਸੰਗਲਾਂ ਨਾਲ ਜਕੜਨ ਵਾਲਾ ਮਾਰਗ ਨਹੀਂ, ਇਹ ਮਨੋਕਲਪਿਤ ਬੰਧਨਾਂ ਤੋਂ ਮੁਕਤ ਕਰਨ ਵਾਲਾ 'ਪ੍ਰੇਮ-ਸੁਮਾਰਗ' ਹੈ।





Sri Satguru Jagjit Singh Ji eLibrary NamdhariElibrary@gmail.com

www.archive.org/details/namdhari

# ਪਾਠਾਂ ਦੀ ਪਿੱਠ ਭੂਮੀ

## (੧) ਸਹਜ ਪਾਠ

ਇਸ ਪਾਠ ਨੂੰ ਖੁਲ੍ਹਾ ਅਥਵਾ ਸਾਧਾਰਨ ਪਾਠ ਵੀ ਆਖਿਆ ਜਾਂਦਾ ਹੈ। ਇਸ ਪਾਠ ਵਿਚ ਸਮੇਂ ਦਾ ਕੋਈ ਬੰਧਨ ਨਹੀਂ ਹੁੰਦਾ। ਜਦੋਂ ਚਿਤ ਕਰੇ ਸਮਾਪਤੀ ਕੀਤੀ ਜਾ ਸਕਦੀ ਹੈ ਭਾਵੇਂ ਕਈ ਮਹੀਨੇ ਤੇ ਸਾਲ ਕਿਉਂ ਨ ਲਗਣ। ਇਹ ਪਾਠ ਜਰੂਰੀ ਨਹੀਂ ਕਿ ਇਕ ਵਿਅਕਤੀ ਹੀ ਕਰੇ, ਸਾਰਾ ਪਰਵਾਰ ਰਲ ਮਿਲ ਕੇ ਪਾਠ ਕਰ ਤੇ ਸੁਣ ਸਕਦਾ ਹੈ। ਹਾਂ, ਪਾਠ ਤੋਂ ਪਹਿਲਾਂ ਕੀਰਤਨ ਕਰਨਾ ਜਰੂਰੀ ਹੈ। ਕੜਾਹ ਪ੍ਰਸ਼ਾਦ ਦੀ ਦੇਗ ਅਨੰਦ ਸਾਹਿਬ ਦਾ ਪਾਠ ਤੇ ਅਰਦਾਸਿ ਭੇਟ ਹਾਜ਼ਰ ਕਰਨੀ ਗੁਰਮਤਿ ਮਰਯਾਦਾ ਦਾ ਅੰਗ ਹੈ।

ਸ੍ਰੀ ਦਸਮ ਗ੍ਰੰਥ ਦੀ ਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਵਿਚ ਕਿਸੇ ਪ੍ਰਕਾਰ ਦੇ ਪਾਠ ਰਖਾਉਣ ਦਾ ਕੋਈ ਸੰਕੇਤ ਨਹੀਂ ਮਿਲਦਾ। ਹਾਂ, ਸਿਖ ਇਤਿਹਾਸ ਵਿਚੋਂ ਮ੍ਰਿਤਕ ਦੇ ਨਮਿਤ ਸਹਜ ਪਾਠ ਕਰਾਉਣ ਦੀਆਂ ਕੁਝ ਗਵਾਹੀਆਂ ਇਸ ਤਰ੍ਹਾਂ ਮਿਲਦੀਆਂ ਹਨ:—

੧. ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤ ਸਮਾਉਣ ਤੇ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਗਤ ਰੀਤ ਦੇ ਸੁਧਾਰ ਹਿਤ ਗੁਰੂ ਗ੍ਰੰਥ ਸਾਹਿਬ ਦਾ ਸੰਪੂਰਨ ਪਾਠ ਕਰਵਾਇਆ, ਜਿਸ ਦੀ ਸੇਵਾ ਬਾਬਾ ਬੁਢਾ ਜੀ ਨੇ ਕੀਤੀ:

**ਸਾਹਿਬ ਬੁਢੇ ਐਸ ਉਚਾਰਾ॥ ਜਗਤ ਰੀਤ ਗੁਰ ਕਰੇ ਸੁਧਾਰਾ॥**
**ਹਰਿਗੋਬਿੰਦ ਰੀਤ ਕਰਾਈ ॥ ਗੁਰੂ ਗ੍ਰੰਥ ਕਾ ਪਾਠ ਧਰਾਈ ॥**
**ਗੁਰੂ ਗ੍ਰੰਥ ਕੀ ਕੋਠੀ ਮਾਹੀ ॥ ਸਾਹਿਬ ਬੁਢਾ ਪਾਠ ਸੁਨਾਈ ॥**

[ਗੁਰਬਿਲਾਸ ਪਾਤਿਸ਼ਾਹੀ ੬



Sri Satguru Jagjit Singh Ji eLibrary NamdhariElibrary@gmail.com

੨. ਸਤਿਕਾਰਯੋਗ ਮਾਤਾ ਗੰਗਾ ਜੀ ਦੇ ਸਰੀਰ ਤਿਆਗਣ ਮਗਰੋਂ ਭੀ ਸਹਿਜ-ਪਾਠ ਕਰਵਾਇਆ ਗਿਆ ਜਿਸ ਦੀ ਸੇਵਾ ਭਾਈ ਗੁਰਦਾਸ ਜੀ ਨੇ ਕੀਤੀ।

੩. ਭਾਈ ਸਾਹਿਬ ਗੁਰਦਾਸ ਜੀ ਦੇ ਚਲਾਣੇ ਮਗਰੋਂ ਭਾਈ ਬਿਧੀ ਚੰਦ ਜੀ ਨੇ ਸ੍ਰੀ ਅਕਾਲ ਤਖਤ ਤੇ ਸਹਿਜ-ਪਾਠ ਕੀਤਾ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਦੀ ਸੇਵਾ ਵਿਚ ਸੰਗਤਿ ਨੇ ਜੋ ਪ੍ਰਸ਼ਨ ਰਖਿਆ, ਉਸ ਦੇ ਉਤਰ ਵਿਚ ਆਪ ਜੀ ਨੇ ਜੋ ਚਾਉ ਬਖਸ਼ਿਆ, ਉਸ ਨੂੰ ਭਾ.ਸ. ਸੰਤੋਖ ਸਿੰਘ ਜੀ ਨੇ ਗੁਰਪ੍ਰਤਾਪ ਸੂਰਯ ਦੀ ਰਾਸਿ ੯ ਦਾ ਅਧਯਾਯ ੮ ਵਿਚ ਬੜੇ ਪਿਆਰ ਨਾਲ ਵਰਨਣ ਕੀਤਾ ਹੈ:–

**ਪਾਠ ਕਰੈਂ ਹਮ ਨਿਤ ਗੁਰੁਬਾਨੀ॥**
**ਅਰਥ ਪ੍ਰਮਾਰਥ ਰੀਤਿ ਨ ਜਾਨੀ ॥**
**ਜੋ ਮਾਰਗ ਗੁਰੁ ਸ਼ਬਦ ਬਤਾਇਵ॥**
**ਸੋ ਹਮ ਤੇ ਨਹਿਂ ਜਾਇ ਕਮਾਇਵ॥**
**ਪਾਠ ਕਰਨ ਕੋ ਨੇਮ ਨਿਬਾਹੈਂ ॥**
**ਪਵੈਂ ਸਦਾ ਬਾਨੀ ਅਵਗਾਹੈਂ ॥**
**ਕਯਾ ਹੋਵੈ ਗਤਿ ਅੰਤ ਹਮਾਰੀ?**
**ਇਹ ਸੰਦੇਹ ਨਿਤ ਰਿਦੈ ਮਝਾਰੀ ॥**
**ਸ੍ਰੀ ਹਰਿ ਰਾਇ ਕਛੂ ਨਹਿ ਕਹਯੋ॥**
**ਸਭ ਕੇ ਮਨ ਮੈ ਸੰਸੈ ਰਹਯੋ ॥**
**ਤਿਹ ਛਿਨ ਹੋਇ ਤੁਰਗ ਅਸਵਾਰ॥**
**ਗਮਨੇ ਬਾਹਰ ਹੇਤ ਸ਼ਿਕਾਰ ॥**
**ਬਰਖਾ ਹੋਇ ਹਟੀ ਤਿਸ ਕਾਲਾ॥**
**ਸੂਰਯ ਨਿਕਸਯੋ ਦਯੋਤ ਬਿਸਾਲਾ॥**
**ਮਗ ਮਹਿਂ ਹੰਡੀ ਪੁਰਾਤਨ ਹੇਰੀ॥**



Sri Satguru Jagjit Singh Ji eLibrary NamdhariElibrary@gmail.com

ਤਹਾਂ ਠੀਕਰੀ ਚਮਕ ਘਨੇਰੀ॥
ਘ੍ਰਿਤਬਾਸਨ ਕੀ ਫੂਟੀ ਪਰੀ॥
ਖਿਤ ਹੁਇ ਗੁਰੂ ਮੰਗਾਵਨ ਕਰੀ॥
ਨਿਜ ਕਰ ਮਹਿਂ ਧਰਿ ਵਾਕ ਬਖਾਨਾ॥
ਬਾਨੀ ਪਾਠ ਪ੍ਰਸ਼ਨ ਤੁਮ ਠਾਨਾ॥
ਤਿਸ ਕੋ ਉੱਤੱਰ ਲੀਜਹਿ ਸਾਰੇ॥
ਜੋ ਗੁਰੁ ਸ਼ਬਦ ਕਮਾਵਹਿ, ਪਯਾਰੇ॥
ਸੋ ਜਨ ਭੁਗਤਿ ਮੁਕਤਿ ਸੁਖ ਪਾਵੈ॥
ਚਲਹਿ ਪੰਥ ਜੋ ਸ਼ਬਦ ਬਤਾਵੈ॥
ਪਾਠ ਸਧਾਰਨ ਜੋ ਨਿਤ ਕਰੇ॥
ਨੇਮ ਨਿਬਾਹਨ ਮੇ ਅਨੁਸਰੇ ॥
ਪਾਠ ਪ੍ਰਤਾਪ ਲਹੈ ਗਤਿ ਐਸੀ॥
ਸੁਨਹੁ ਸ੍ਰਵਨ ਹਮ ਭਾਖਹਿਂ ਜੈਸੀ ॥
ਜਿਮਿ ਠਿਕਰਿਨ ਬਹੁ ਬਰਖ ਬਿਤਾਈ॥
ਲਗੇ ਤੇਜ ਨਿਕਸੀ ਚਿਕਨਾਈ॥
ਤਿਮਿ ਜੇ ਪਠਹਿਂ ਨੇਮ ਗੁਰੁਬਾਨੀ॥
ਅੰਤ ਦੇਤ ਕਲਯਾਨ ਮਹਾਨੀ॥
ਰਹੀ ਚਿਕਨਤਾ ਠੀਕਰਿ ਮਾਂਹਿਂ ॥
ਤਯੋਂ ਬਾਨੀ ਗੁਨ ਰਹਿਂ ਮਨ ਮਾਹਿਂ ॥
ਅੰਤ ਕਾਲ ਫਲ ਕਰਹਿਂ ਪ੍ਰਕਾਸੇ॥
ਜਥਾ ਕੁਸੁਮ ਤਿਲ ਪਾਇ ਸੁਬਾਸੇ ॥[ਰਾਸਿ ੯, ਅਧਯਾਯ ੮

ਇਹੋ ਮਰਯਾਦਾ ਗੁਰੂ ਗੋਬਿੰਦ ਸਿੰਘ ਜੀ ਤਕ ਕਾਇਮ ਰਹੀ ਪਰ ਆਪ ਜੀ ਨੇ ਮ੍ਰਿਤਕ ਮਗਰੋਂ ਸਹਿਜ ਪਾਠ ਦੀ ਸਮਾਪਤੀ ੧੩ ਦਿਨਾਂ ਵਿਚ ਕਰਨ ਦੀ ਬਜਾਏ ਹਿੰਦੂ ਧਰਮ ਨਾਲੋਂ ਨਿਰਾਲੀ ਰੀਤ ਦਸਵੇਂ ਦਿਨ ਪਾਠ ਦਾ ਭੋਗ ਪਾਉਣ



Sri Satguru Jagjit Singh Ji eLibrary NamdhariElibrary@gmail.com

ਦਾ ਆਦੇਸ਼ ਦਿਤਾ ਜਿਸ ਨੂੰ 'ਦੁਸਹਿਰੇ ਦਾ ਪਾਠ' ਆਖਿਆ ਜਾਣ ਲਗ ਪਿਆ। (ਪੜ੍ਹੋ, ਗੁਰੁਮਤ ਮਾਰਤੰਡ)

ਸੋ ਗੁਰਬਾਣੀ ਨਾਲ ਪਿਆਰ ਦਾ ਸਦਕਾ ਸਿਖ ਸੰਗਤਾਂ ਨੇ ਮਨੁਖਾ ਦੇਹੀ ਦੀ ਸਫਲਤਾ ਲਈ ਸਹਿਜ ਪਾਠ ਕਰਨੇ ਕਰਾਉਣੇ ਆਰੰਭ ਦਿੱਤੇ। ਵਰਤਮਾਨ ਸਮੇਂ ਵਿਚ ਵੀ ਅਨੇਕਾਂ ਮਾਈ ਭਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ ਕਰਦੇ ਹਨ। ਪਰ ਕਿਸੇ ਗ੍ਰੰਥੀ ਜਾਂ ਪਾਠੀ ਨੂੰ ਸਹਜ ਪਾਠ ਕਰਨ ਲਈ ਬੇਨਤੀ ਕੀਤੀ ਜਾਵੇ ਤਾਂ ਉਹ ਨਾਹ ਕਰ ਦਿੰਦੇ ਹਨ ਕਿਉਂਕਿ ਇਸ ਪਾਠ ਨੂੰ ਸੰਪੂਰਨ ਕਰਦਿਆਂ ਬਹੁਤ ਸਮਾਂ ਲਗਦਾ ਹੈ ਤੇ ਭੇਟਾ ਥੋੜੀ ਮਿਲਦੀ ਹੈ, ਜਦੋਂ ਕਿ ਉਨ੍ਹਾਂ ਨੂੰ ਗੁਰਦੁਆਰਿਆਂ ਤੇ ਘਰਾਂ ਵਿਚ ਅਖੰਡ ਪਾਠਾਂ ਵਿਚ ਭਾਗ ਲੈਣ ਦੀ ਹਾਰ ਵਾਰ ਨਹੀਂ ਆਉਂਦੀ। ਸਮਾ ਥੋੜਾ ਤੇ ਪਾਠ ਦਾ ਸੇਵਾ-ਫਲ ਬਹੁਤ ਮਿਲਦਾ ਹੈ। ਅਸਲ ਵਿਚ ਪਾਠ ਕਰਾਉਣ ਵਾਲਾ ਤੇ ਕਰਨ ਵਾਲਾ ਕੋਈ ਵਿਰਲਾ ਪ੍ਰੇਮੀ ਹੀ ਰਹਿ ਗਿਆ ਹੈ, ਬਾਕੀ 'ਰੋਟੀਆ ਕਾਰਣ ਪੂਰਹਿ ਤਾਲ' ਵਾਲੀ ਬਿਵਸਥਾ ਬਣੀ ਹੋਈ ਹੈ। ਜੇ ਧਾਰਮਿਕ ਅਦਾਰਿਆਂ ਵਲ ਨਿਗਾਹ ਮਾਰੀਏ ਤਾਂ ਪਤਾ ਲਗਦਾ ਹੈ ਕਿ ਪਾਠ ਬਾਕੀ ਕੰਮਾਂ ਵਾਂਗ ਗ੍ਰੰਥੀ ਸਿੰਘਾਂ ਤੇ ਪਾਠੀਆਂ ਲਈ ਇਕ ਰੋਜ਼ਗਾਰ ਹੀ ਬਣ ਗਿਆ ਹੈ।

ਸਿਖ-ਰਹਿਤ ਮਰਯਾਦਾ ਵਿਚ ਪਾਠ ਬਾਰੇ ਇਉਂ ਜ਼ਿਕਰ ਹੈ:

[ੳ] ਹਰ ਇਕ ਸਿਖ ਨੂੰ ਵਸ ਲਗੇ, ਆਪਣੇ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕਰਨ ਦਾ ਵੱਖਰਾ ਤੇ ਨਵੇਕਲਾ ਅਸਥਾਨ ਨਿਯਤ ਕਰਨਾ ਚਾਹੀਏ।

[ਅ] ਹਰ ਇਕ ਸਿੱਖ, ਸਿੱਖਣੀ, ਬੱਚੇ ਬੱਚੀ ਨੂੰ ਗੁਰਮੁਖੀ ਪੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਸਿੱਖਣਾ ਚਾਹੀਏ।

[ੲ] ਹਰ ਇਕ ਸਿਖ ਅੰਮ੍ਰਿਤ ਵੇਲੇ ਪ੍ਰਸ਼ਾਦ ਛਕਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 'ਹੁਕਮ' ਲਵੇ। ਜੇ ਇਸ ਵਿਚ ਉਕਾਈ ਹੋ ਜਾਵੇ, ਤਾਂ ਦਿਨ ਵਿਚ ਕਿਸੇ ਨਾ ਕਿਸੇ ਵੇਲੇ ਜ਼ਰੂਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ



Sri Satguru Jagjit Singh Ji eLibrary NamdhariElibrary@gmail.com

ਪਾਠ ਕਰੇ ਜਾਂ ਸੁਣੇ। ਸਫਰ ਆਦਿ ਔਕੜ ਵੇਲੇ ਦਰਸ਼ਨ ਕਰਨ ਤੋਂ ਅਸਮਰਥ ਹੋਵੇ ਤਾਂ ਸ਼ੰਕਾ ਨਹੀਂ।

[ਸ] ਚੰਗਾ ਤਾਂ ਇਹ ਹੈ ਕਿ ਹਰ ਇਕ ਸਿੱਖ ਆਪਣਾ ਸਾਧਾਰਣ* ਪਾਠ ਜਾਰੀ ਰਖੇ ਅਤੇ ਮਹੀਨੇ ਦੋ ਮਹੀਨੇ ਮਗਰੋਂ (ਜਾਂ ਜਿਤਨੇ ਸਮੇਂ ਵਿਚ ਹੋ ਸਕੇ) ਭੋਗ ਪਾਵੇ।

[ਹ] ਪਾਠ ਆਰੰਭ ਕਰਨ ਸਮੇਂ ਆਨੰਦ ਸਾਹਿਬ (ਪਹਿਲੀਆਂ ਪੰਜ ਪਉੜੀਆਂ ਤੇ ਇਕ ਅੰਤਲੀ ਪਉੜੀ) ਦੇ ਪਾਠ ਮਗਰੋਂ ਅਰਦਾਸਾ ਕਰਕੇ ਹੁਕਮ ਲੈਣਾ ਚਾਹੀਏ, ਫੇਰ,ਜਪੁ ਸਾਹਿਬ ਦਾ ਪਾਠ ਕਰਨਾ ਚਾਹੀਏ।

---

***'ਸਹਿਜ-ਪਾਠ' ਨੂੰ 'ਸਾਧਾਰਨ ਪਾਠ' ਦਾ ਨਾਂ ਦੇਣਾ ਠੀਕ ਨਹੀਂ ਜਾਪਦਾ ਸ਼੍ਰੋ. ਗੁ. ਪ੍ਰ. ਕਮੇਟੀ ਨੂੰ 'ਸਿਖ ਰਹਿਤ ਮਰਯਾਦਾ' ਵਿਚ ਲੋੜੀਂਦੀ ਸੋਧ ਕਰਨੀ ਉਚਿਤ ਹੈ।**





Sri Satguru Jagjit Singh Ji eLibrary NamdhariElibrary@gmail.com

# (੨) ਅਖੰਡ ਪਾਠ

ਅਖੰਡ ਪਾਠ ਤੋਂ ਭਾਵ ਉਹ ਪਾਠ ਹੈ ਜੋ ਨਿਸ਼ਚਿਤ ਮਰਯਾਦਾ ਅਨੁਸਾਰ ਇਕ ਮਨ ਇਕ ਚਿਤ ਹੋ ਕੇ ਇਕ ਰਸ ਬ੍ਰਿਤੀ ਨਾਲ ਸੰਪੂਰਨ ਕੀਤਾ ਜਾਵੇ। ਇਸ ਪਾਠ ਵਿਚ ਜੇ ਪਾਠੀ ਸਿੰਘ ਕਿਸੇ ਮਨੁੱਖ ਨਾਲ ਕੋਈ ਗੱਲ ਕਰਨ ਦੀ ਅਵਗਿਆ ਕਰ ਲਏ ਤਾਂ ਪਾਠ ਖੰਡਿਤ ਹੋ ਜਾਂਦਾ ਹੈ, ਜਿਸ ਦੇ ਪ੍ਰਾਸ਼ਚਿਤ ਵਜੋਂ ਉਸ ਨੂੰ ਦੁਬਾਰਾ 'ਸ੍ਰੀ ਅਖੰਡ ਪਾਠ' ਕਰਵਾ ਕੇ ਆਪਣੀ ਭੁਲ ਬਖਸ਼ਵਾਉਣੀ ਪੈਂਦੀ ਹੈ।

ਆਮ ਤੌਰ ਤੇ ਜਗਿਆਸੂ ਇਹ ਪੁੱਛ ਕਰਦੇ ਹਨ ਕਿ ਪਹਿਲਾ ਸ੍ਰੀ ਅਖੰਡ ਪਾਠ ਕਦੋਂ ਆਰੰਭ ਹੋਇਆ ਤੇ ਕਿਸ ਨੇ ਇਹ ਮਰਯਾਦਾ ਪ੍ਰਚਲਤ ਕੀਤੀ? ਇਸ ਬਾਰੇ ਕੋਈ ਠੋਸ ਇਤਿਹਾਸਕ ਪ੍ਰਮਾਣ ਉਪਲਬਧ ਨਹੀਂ ਹੈ।

ਇਕ ਲੇਖਕ ਨੇ ਬਿਨਾ ਕਿਸੇ ਪੁਸਤਕ ਹਵਾਲੇ ਦੇ ਇਹ ਲਿਖ ਦਿੱਤਾ ਹੈ ਕਿ "ਮਹਾਰਾਜਾ ਰਣਜੀਤ ਸਿੰਘ ਜਦੋਂ ਮੁਹਿੰਮ ਤੇ ਜਾਂਦੇ ਸਨ ਤਾਂ ਪਹਿਲਾਂ ਸ੍ਰੀ ਮਦ* ਭਾਗਵਤ ਪੁਰਾਨ ਦਾ ਸਪਤਾਹਕ ਪਾਠ ਕਰਾਉਂਦੇ ਸਨ ਜਿਸ ਦੇ ਸਦਕਾ ਉਹ ਜਿੱਤ ਪ੍ਰਾਪਤ ਕਰਦੇ ਸਨ"। ਅਕਾਲੀ ਫੂਲਾ ਸਿੰਘ ਜੀ ਨੂੰ ਜਦੋਂ ਪਤਾ ਲਗਾ ਤਾਂ ਆਪ ਮਹਾਰਾਜਾ ਰਣਜੀਤ ਸਿੰਘ ਨਾਲ ਬਹੁਤ ਨਾਰਾਜ਼ ਹੋਏ ਅਤੇ ਆਖਿਆ ਜੇ ਤੁਸਾਂ ਪਾਠ ਸੁਣਨਾ ਹੀ ਹੈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਿਉਂ ਨਹੀਂ ਸੁਣਦੇ?

ਜਦ ਮਹਾਰਾਜਾ ਖੜਕ ਸਿੰਘ ਬੀਮਾਰ ਹੋ ਗਿਆ ਸੀ ਤੇ ਬਚਣ ਦੀ ਕੋਈ ਉਮੀਦ ਨਹੀਂ ਸੀ ਰਹਿ ਗਈ ਤਾਂ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚ ਇਕ ਅਖੰਡ ਪਾਠ ਰਖਵਾਇਆ ਸੀ ਜਿਸ ਦੀ ਤਸਵੀਰ ਕਿਸੇ ਮਸੱਵਰ ਨੇ ਬਣਾਈ ਸੀ, ਉਹ ਅਜਾਇਬ ਘਰ ਵਿਚ ਰਖੀ ਹੋਈ ਹੈ ਜਿਸ ਵਿਚ ਮਹਾਰਾਜ ਖੜਕ ਸਿੰਘ ਲੰਮੇ ਪਏ ਹੋਏ ਹਨ, ਮਹਾਰਾਜਾ ਰਣਜੀਤ ਸਿੰਘ ਜੀ ਅੰਗੋਠ ਮਾਰ

***ਲੇਖਕ ਦੀਆਂ ਉਪਰੋਕਤ ਗੱਲਾਂ ਮਨਘੜਤ ਹੀ ਜਾਪਦੀਆਂ ਹਨ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਸ੍ਰੀ ਗੁਰੂ ਰਾਮਦਾਸ ਸਾਹਿਬ ਦਰਬਾਰ ਦੇ ਪੱਕੇ ਸ਼ਰਧਾਲੂ ਸਨ।**



Sri Satguru Jagjit Singh Ji eLibrary NamdhariElibrary@gmail.com

ਕੇ ਪਾਠ ਸੁਣ ਰਹੇ ਹਨ ਤੇ ਕੰਵਰ ਨੌ ਨਿਹਾਲ ਸਿੰਘ ਰਿੜਦੇ ਪਏ ਹਨ, ਸਿਟਾ ਇਹ ਕਿ ਅਖੰਡ ਪਾਠ ਦੀ ਰਸਮ ਮਹਾਰਾਜਾ ਰਣਜੀਤ ਸਿੰਘ ਜੀ ਨੇ ਸ਼ੁਰੂ ਕੀਤੀ ਜੋ ਪ੍ਰਚਲਤ ਹੋ ਗਈ।''

''ਖਾਲਸਾ ਸਮਾਚਾਰ'' ਮਿਤੀ ਹਾੜ ਦੀ ੨, ਸੰ: ੨੦੦੭ ਬਿ: ਸੰ: ਗੁਰ ਨਾਨਕ ਸਾਹਿਬ ੪੮੧, ਜੂਨ ਦੀ ੧੫ ਸੰਨ, ੧੯੫੦ ਈ: ਵਿੱਚੋਂ:–

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠਾਂ ਦੀ ਪੰਥ ਵਿੱਚ ਇਕ ਪ੍ਰਚਲਤ ਮਰਯਾਦਾ ਹੈ, ਜੋ ਗੁਰੂ ਘਰ ਦੀਆਂ ਸਾਰੀਆਂ ਸੰਪ੍ਰਦਾਵਾਂ ਵਿੱਚ ਪ੍ਰਮਾਣੀਕ ਹੈ ਤੇ ਜਾਰੀ ਹੈ। ਪਰ ਕਈ ਵਾਰੀ ਇਤਿਹਾਸਕ ਪੁੱਛਾਂ ਹੁੰਦੀਆਂ ਹਨ ਅਤੇ ਤਰੀਕੇ ਵਿੱਚ ਕੁਛ ਕੁਛ ਭਿੰਨਤਾ ਹੋਣ ਕਰਕੇ ਸ਼ੰਕੇ ਉਠਦੇ ਹਨ।

ਇਹ ਮਰਯਾਦਾ ਸਭ ਸੰਪ੍ਰਦਾਵਾਂ ਵਿੱਚ ਜਾਰੀ ਹੈ, ਇਹ ਇਕੋ ਗੱਲ ਸਬੂਤ ਹੈ ਕਿ ਇਹ ਆਪਣਾ ਮੁੱਢ ਕਿਸੇ ਪੱਕੀ ਨੀਂਹ ਤੇ ਰਖਦੀ ਹੈ। ਸਿੱਖ ਇਤਿਹਾਸ ਲਿਖਤ ਵਿੱਚ ਘੱਟ ਆਇਆ ਹੈ। ਜੋ ਕੁਛ ਲਿਖਿਆ ਲਭਦਾ ਹੈ ਉਹ ਥੋੜਾ ਹੈ, ਕਿੰਨਾ ਕੁ ਰਵਾਯਤਾਂ ਵਿੱਚ ਸੀਨੇ ਬਸੀਨੇ ਆਇਆ ਹੈ।

ਅਜ ਜੋ ਅਗੇ ਲੇਖ ਅਸੀਂ ਅਖੰਡ-ਪਾਠ ਤੇ ਆਰੰਭ ਕਰ ਰਹੇ ਹਾਂ ਇਹ ਸ੍ਰੀ ਹਜ਼ੂਰ ਸਾਹਿਬ ਦੇ ਵੱਡੇ ਪੁਜਾਰੀ ਸਾਹਿਬ, ਜੋ ਪੰਥ ਵਿੱਚ ਬੜੀ ਸਤਿਕਾਰ ਯੋਗ ਹਸਤੀ ਹਨ, ਨੇ ਘੱਲਿਆ ਹੈ ਤੇ ਉਨ੍ਹਾਂ ਨੇ ਤੇ ਇਸ ਲੇਖ ਦੇ ਲੇਖਕ ਭਾਈ ਨਾਹਰ ਸਿੰਘ ਜੀ ਨੇ ਲਿਖਿਆ ਹੈ ਕਿ ਏਹ ਲੇਖ ਸਾਰਾ ਛੱਪੇ ਤੇ ਇਸ ਪਰ ਖੋਜ ਦੇ ਪ੍ਰੇਮੀ ਵਿਦਵਾਨ ਸਜਣ ਰਾਇ ਦੇਣ। ਆਪ ਲਿਖਦੇ ਹਨ ਕਿ 'ਇਹ ਵੀਚਾਰ ਕਿਸੇ ਬਹਿਸ ਵਿਚ ਪੈਣ ਵਾਸਤੇ ਨਹੀਂ ਲਿਖੇ, ਕੇਵਲ ਅਸਲੀਅਤ ਲੱਭਣ ਲਈ ਲਿਖੇ ਹਨ'। ਇਸ ਕਰਕੇ ਅਸੀਂ ਹੂਬਹੂ ਛਾਪ ਰਹੇ ਹਾਂ ਤਾਂ ਕਿ ਜਦ ਇਕ ਸਜਣ ਜੀ ਆਪਣੀ ਖੋਜ ਤੇ ਹਜ਼ੂਰ ਸਾਹਿਬ ਦੇ ਪ੍ਰਵਿਰਤ ਹਾਲ ਲਿਖਦੇ ਹਨ ਅਤੇ ਉਸ ਪਰ ਵੀਚਾਰ ਚਾਹੁੰਦੇ ਹਨ। ਉਨ੍ਹਾਂ ਦੇ ਖਿਆਲ ਛਪ ਜਾਣ। ਹਰੇਕ ਨੂੰ ਆਪਣੀ ਰਾਇ ਦਾ ਹੱਕ ਹਾਸਲ ਹੈ ਤੇ ਜੋ ਰਾਇ ਲੈਣ ਤੇ ਸਚ ਦੇ ਗ੍ਰਹਿਣ ਨੂੰ ਤਯਾਰ ਹੋਵੇ, ਹਠਾਗ੍ਰਹ ਵਿਚ ਨਹੀਂ ਸਗੋਂ **Open to conviction** ਅਰਥਾਤ ਸਤਯਗ੍ਰਹੀ



Sri Satguru Jagjit Singh Ji eLibrary NamdhariElibrary@gmail.com

ਹੋਵੇ ਤਾਂ ਉਸਦੇ ਖਿਆਲ ਪੇਸ਼ ਹੋ ਜਾਣੋ ਰੋਕਣੇ ਠੀਕ ਨਹੀਂ।

ਜੋ ਸਜਣ ਇਸ ਪਰ ਕੋਈ ਵੀਚਾਰ ਘਲਣ, ਓਹ ਖੋਜ ਪੂਰਬਕ ਇਤਿਹਾਸਕ ਸਾਮਾਨ ਮੁਹੱਯਾ ਕਰਨ, ਤਾਕਿ ਅਸਲੀਅਤ ਨਿਰਣੈ ਹੋ ਜਾਏ, ਪਖ ਵਾਦ ਤੇ ਵਾਦੀਆਂ ਦੇ ਇਤਰਾਜ ਦਾ ਭੈ ਰਹਨੁਮਾਈ ਨਾ ਕਰੇ। ਜਵਾਬ ਮੁਖਤਸਰ ਹੋਣ ਤੇ ਜਾਤੀਆਤ ਤੋਂ ਨਿਰੋਲ ਹੋਣ।

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ॥

*ਸ੍ਰੀਮਾਨ ਗਿਆਨੀ ਮਹਾਂ ਸਿੰਘ ਜੀਓ!*

ਕਿਰਪਾਲੂ ਜੀਓ- ਬੇਨਤੀ ਹੈ ਕਿ ਦਾਸ ਨੂੰ ਗੁਰੂ ਖਾਲਸਾ ਸਾਧਸੰਗਤ ਵਲੋਂ ੧ ਮਈ, ੧੯੦੮ ਨੂੰ ਬੜੀ ਅਪਾਰ ਕਿਰਪਾ ਦੁਆਰਾ ਗੁਰਦੁਆਰਾ ਸਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੀ ਅੰਦਰੂਨ ਪੁਜਾਰੀ ਦੀ ਸੇਵਾ ਵਿਚ ਲਗਾ ਕੇ ਨਿਵਾਜਿਆ ਗਿਆ ਸੀ। ਸਚਖੰਡ ਦਰਸ਼ਨ ਕਰਨ ਆਈਆਂ ਸੰਗਤਾਂ ਗੁ: ਸਚਖੰਡ ਵਿੱਚ ਅਖੰਡ-ਪਾਠ ਦੀ ਮਰਯਾਦਾ ਦੇਖ ਕੇ ਇਹ ਦਾਸ ਪਾਸੋਂ ਪੁੱਛ ਕਰਦੀਆਂ ਹਨ ਕਿ ਅਖੰਡ-ਪਾਠ ਕਦੋਂ, ਕਿਸ ਗੁਰੂ ਸਾਹਿਬ ਜੀ ਵਲੋਂ ਤੇ ਕਿਸ ਮਰਯਾਦਾ ਨਾਲ ਆਰੰਭ ਹੋਏ? ਚੂੰਕਿ ਦਾਸ ਨੂੰ ਸਚਖੰਡ ਤਖਤ ਸਾਹਿਬ ਦੀ ਅੰਦਰੂਨ ਸੇਵਾ ਵਿਚ ਵਲੋਂ ਕੇਵਲ ੩ ਘੰਟੇ ਹੀ ੨੪ ਘੰਟੇ ਵਿਚੋਂ ਵਕਤ ਮਿਲਦਾ ਹੈ, ਜਿਸ ਸਮੇਂ ਵਿਚ ਦਾਸ ਕੇਵਲ ਆਈਆਂ ਸੰਗਤਾਂ ਦਾ ਸਤਿਕਾਰ ਤੇ ਯਾਤਰੂਆਂ ਵਲੋਂ ਕੀਤੇ ਹੁਕਮ ਦੀ ਪਾਲਨਾ ਕਰਨ ਦੀ ਸੇਵਾ ਹੀ ਨਿਭਾ ਸਕਦਾ ਹੈ। ਇਸ ਲਈ ਅਖੰਡ ਪਾਠ ਦੀ ਆਰੰਭਤਾ ਮਰਯਾਦਾ ਬਾਬਤ ਕੁਝ ਲਿਖਣ ਲਈ ਦਾਸ ਨੇ ਭਾਈ ਨਾਹਰ ਸਿੰਘ ਜੀ ਦੀ ਡੀਊਟੀ ਲਾਈ। ਇਨ੍ਹਾਂ ਨੇ ਮੇਰੇ ਮਸ਼ਵਰੇ ਅਨੁਸਾਰ ਕੁਝ ਸਮੇਂ ਵਿਚ ਏਹ ਕਾਪੀ ਤਿਆਰ ਕੀਤੀ ਹੈ, ਆਪ ਕਿਰਪਾ ਕਰਕੇ ਇਸ ਕਾਪੀ ਦੀ ਲਿਖਤ ਜਿਉਂ ਦੀ ਤਿਉਂ ਆਪਣੇ ਅਖ਼ਬਾਰ ਵਿੱਚ ਛਾਪਣ ਦੀ ਖੇਚਲ ਕਰੋ, ਜੇਕਰ ਇਹ ਲਿਖਤ ਸਾਰੀ ਯਾ ਕੁਝ ਹਿੱਸੇ ਨਾਲ ਆਪ ਸਹਿਮਤ ਨਹੀਂ ਭੀ ਹੋ, ਤਦ ਭੀ ਇਕ ਵਾਰੀ ਏਹ ਲਿਖਤ ਸਾਰੀ ਹੂਬਹੂ ਛਾਪ ਦਿਓ, ਏਹ ਕਾਪੀ ਆਪਣੇ ਪਾਸ ਹੀ ਮਹਫੂਜ਼ ਰਖਣਾ। ਅਸਾਂ ਇਸ ਕਾਪੀ ਵਿਚ ਬਜ਼ੁਰਗਾਂ ਪਾਸੋਂ ਸੁਣੇ ਤੇ ਦੇਖੇ ਸਮਾਚਾਰ ਲਿਖੇ ਹਨ। ਆਪ ਦਾ ਅਖਬਾਰ ਸਮਾਚਾਰ ਸਾਡੇ ਪਾਸ ਆਂਵਦਾ ਹੈ, ਇਸ ਦਾ ਚਿੱਟ ਨੰਬਰ ੨੨੯੬੪ ਹੈ।

ਆਪ ਦਾ ਸ਼ੁਭ ਚਿੰਤਕ

*ਹਰਨਾਮ ਸਿੰਘ*

ਹੈਡ ਪੁਜਾਰੀ, ਸਚਖੰਡ (ਨਾਦੇੜ)



Sri Satguru Jagjit Singh Ji eLibrary NamdhariElibrary@gmail.com

# ਅਖੰਡ ਪਾਠ ਦੀ ਪਾਰੰਭਤਾ ਕਦੋਂ ਹੋਈ?

*(ਲਿਖਤ ਭਾਈ ਨਾਹਰ ਸਿੰਘ ਜੀ ''ਜਾਮਕੇ'' (ਜ਼ਿਲਾ ਸਿਆਲਕੋਟ)*

ਮਹਾਂ ਪੁਰਖਾਂ ਦੇ ਬਚਨ ਯਾ ਸਮੇਂ ਸਮੇਂ ਦੇ ਪ੍ਰਗਟ ਕੀਤੇ ਖਿਆਲ ਕੌਮ ਦੀ ਬੁਨਿਆਦ ਤੇ ਆਉਣ ਵਾਲੀਆਂ ਨਸਲਾਂ ਲਈ ਚਾਨਣ ਮੁਨਾਰੇ ਹੋਇਆ ਕਰਦੇ ਹਨ, ਅਤੇ ਉਨ੍ਹਾਂ ਦੇ ਮੁਖਾਰਬਿੰਦ ਥੀ ਰਚੇ ਗ੍ਰੰਥ ਰਚਨਹਾਰ ਦੀ ਸਹੀ ਸਹੀ ਯਾਦਗਾਰ ਹੁੰਦੀ ਹੈ। ਹਰ ਕੌਮ ਆਪਣੇ ਇਤਿਹਾਸ ਤੇ ਨਿਜ ਕਰਤੇ ਧਰਤੇ ਦੀ ਉਚਾਰੀ ਅਨੁਭਵੀ ਬਾਣੀ ਦੇ ਸਹਾਰੇ ਹੀ ਜੀਉਂਦੀ ਜਾਗਦੀ ਰਹਿ ਸਕਦੀ ਹੈ। ਸਿੱਖ ਪੰਥ ਪਾਸ ਇਸ ਤਰ੍ਹਾਂ ਦੀ ਮਹਾਨ ਯਾਦਗਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ। ਇਸ ਰਬੀ ਬਾਣੀ ਦੀ ਬੀੜ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਤਿਆਰ ਕੀਤੀ। ਇਸ ਗੁਰੂ ਰੂਪ ਬਾਣੀ ਦਾ ਸਾਧਾਰਨ ਪਾਠ ਕਰਨ ਦਾ ਹੁਕਮ ਤਾਂ ਗੁਰੂ ਅਰਜਨ ਜੀ ਨੇ ਹੀ ਦਿੱਤਾ ਸੀ, ਪਰ ਸਿਖ ਸੰਗਤਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 'ਸਪਤਾਹਕ' ਪਾਠ ਤੇ 'ਅਖੰਡ-ਪਾਠ' ਭੀ ਆਮ ਤੌਰ ਤੇ ਕਰਨ ਦਾ ਰਿਵਾਜ ਹੈ।

ਸਵਾਲ ਹੈ, ਅਖੰਡ ਪਾਠ ਕਦੋਂ ਪ੍ਰਾਰੰਭ ਹੋਇਆ ਤੇ ਕੀ ਮਰਯਾਦਾ ਸੀ? ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀਉ ਦਾ ਅੰਤਮ ਅਸਥਾਨ (ਨਾਦੇੜ) ਸ੍ਰੀ ਅਬਚਲ ਨਗਰ ਸਚਖੰਡ ਸ੍ਰੀ ਹਜੂਰ ਸਾਹਿਬ ਜੀ ਹੈ, ਇਥੇ ਅਖੰਡ-ਪਾਠ ਦੀ ਮਰਯਾਦਾ ਐਉਂ ਹੈ:-

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਕਰਨ ਲਈ ਅੰਮ੍ਰਿਤਧਾਰੀ ਪੰਜ ਸਿੰਘ ਪਾਠੀਏ ਲਗਦੇ ਹਨ, ਨਾਲ ਜਪੁ ਜੀ ਸਾਹਿਬ ਦਾ ਪਾਠ ਭੀ 'ਪੋਥੀ' ਪ੍ਰਕਾਸ਼ ਕੇ ਰਖੀਦਾ ਹੈ ਤੇ ਪੰਜ ਹੀ ਪਾਠੀਏ ਲਗਾਏ ਜਾਂਦੇ ਹਨ, ਜਲ ਗੜਵਾ (ਭਾਵ ਕੁੰਭ) ਤੇ ਅਖੰਡ ਜੋਤ ਭੀ ਰਖਦੇ ਹਨ ਏਹ ਜੋਤ ੧੬ ਪਹਿਰ ਪਾਠ ਦੇ ਨਾਲ ਜਗਦੀ ਹੈ। ਪਾਠ ਦੇ ਪ੍ਰਾਰੰਭ, ਮੱਧ ਤੇ ਅੰਤ ਵਿਚ ਕੜਾਹ ਪ੍ਰਸ਼ਾਦ ਹੁੰਦਾ ਹੈ,



Sri Satguru Jagjit Singh Ji eLibrary NamdhariElibrary@gmail.com

ਭੋਗ ਰਾਗਮਾਲਾ ਪੜ੍ਹ ਕੇ ਪਾਂਦੇ ਹਨ, ਬਾਅਦ ਵਿਚ ਜਪੁ ਜੀ ਦਾ ਪਾਠ ਦੋਬਾਰਾ ਅਖਰਾਂ ਤੇ ਪੜ੍ਹਦੇ ਹਨ। ਆਰਤੀ ਭੀ ਉਚਾਰੀਦੀ ਹੈ, ਰੁਮਾਲ ਚੜ੍ਹਾ ਕੇ ਅਰਦਾਸਾ ਹੁੰਦਾ ਹੈ। ਇਸ ਮਰਯਾਦਾ ਨੂੰ ਦੇਖ ਕੇ ਸੰਗਤਾਂ ਪੁੱਛ ਕਰਦੀਆਂ ਹਨ ਕਿ ਪੰਜਾਬ ਵਿਚ ਇਹ ਮਰਯਾਦਾ ਨਹੀਂ ਰਖਦੇ ਸੋ ਅਸਲ ਮਰਯਾਦਾ ਕੀ ਹੈ? ਤੇ ਅਖੰਡ ਪਾਠ ਕਿਸ ਗੁਰੂ ਸਾਹਿਬ ਵਲੋਂ ਤੇ ਕਦੋਂ ਪ੍ਰਾਰੰਭ ਕੀਤੇ ਗਏ? ਸੰਗਤਾਂ ਦੇ ਏਸ ਪ੍ਰੇਰਨਾ ਨੂੰ ਮੁਖ ਰਖ ਕੇ ਅਸੀਂ ਅਖੰਡ ਪਾਠ ਦੀ ਬਾਬਤ ਕੁਝ ਵੀਚਾਰ ਲਿਖਦੇ ਹਾਂ।

# ਸੰਪ੍ਰਦਾਇ ਦੀ ਰਚਨਾ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਜਦੋਂ ਜੁੱਧਾ ਜੰਗਾਂ ਤੋਂ ਕੁਝ ਵਿਹਲੇ ਹੋਏ ਤਾਂ ਆਪ ਜੀ, ਸਮੇਤ ਖ਼ਾਲਸੇ ਦੇ, ਮਾਲਵੇ ਦੇਸ਼ ਨੂੰ ਸਾਬੋ ਕੀ ਤਲਵੰਡੀ (ਦਮਦਮੇ ਗੁਰੂ ਕੀ ਕਾਸ਼ੀ) ਪੁਜੇ। ਏਥੇ ਹੀ ਹਜ਼ੂਰ ਨੇ ਕੁਝ ਆਰਾਮ ਕਰਨ ਲਈ ਡੇਰਾ ਲਾਇਆ, ਕੁਝਕੁ ਗੁਰਮੁਖਾਂ ਨੇ ਸ੍ਰੀ ਗੁਰੂ ਜੀ ਦੇ ਚਰਨਾਂ ਵਿਚ ਸਨਿਮਰ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਜੀ ਕਿਰਪਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸੰਗਤ ਨੂੰ ਸ੍ਰਵਣ ਕਰਾਓ ਤਾਂਕਿ ਗੁਰਬਾਣੀ ਦਾ ਬੋਧ ਹੋਵੇ ਜੀ! ਗੁਰੂ ਸਾਹਿਬ ਜੀ ਨੇ ਖ਼ਾਲਸੇ ਦੀ ਇਹ ਬਿਨੇ ਸੁਣ ਕੇ (ਪੰਜੀ) ਸਿੰਘ ਕਰਤਾਰਪੁਰ ਬਾਬਾ ਧੀਰਮਲ ਜੀ ਪਾਸ ਗੁਰੂ ਗ੍ਰੰਥ ਸਾਹਿਬ ਜੀ ਲੈਣ ਵਾਸਤੇ ਭੇਜੇ, ਤੇ ਕਿਹਾ ਕਿ ਧੀਰਮਲ ਜੀ ਨੂੰ ਕਹਿਣਾ ਕਿ ਗੁਰੂ ਦਸਮ ਪਾਤਸ਼ਾਹ ਜੀ ਨੇ ਪਾਠ ਕਰਨ ਲਈ ਬੀੜ ਮੰਗੀ ਹੈ, ਸੋ ਆਪ ਬਾਬਾ ਜੀ ਦੀ ਬੀੜ ਲੈ ਜਾਣ ਲਈ ਦਿਓ। ਸਿੰਘਾਂ ਧੀਰਮਲ ਜੀ ਪਾਸ ਜਾ ਕੇ ਸਤਿਗੁਰੂ ਜੀ ਦਾ ਸੁਨੇਹਾ ਦਿੱਤਾ, ਧੀਰਮਲ ਜੀ ਨੇ ਕਿਹਾ ਕਿ ਦਸਮ ਪਾਤਸ਼ਾਹ ਜੀ ਗੁਰੂ ਨਾਨਕ ਜੀ ਦੀ ਗੱਦੀ ਤੇ ਬਿਰਾਜਮਾਨ ਹਨ, ਆਪ ਪੂਰਨ ਗੁਰੂ ਹਨ, ਏਹੋ ਬਾਣੀ ਕੰਠੋਂ ਉਚਾਰ ਲੈਣ, ਮੈਂ ਬੀੜ ਨਹੀਂ ਦਿੰਦਾ। ਇਹ ਸੁਣ ਕੇ ਸਿੰਘ ਵਾਪਸ ਮੁੜ ਆਏ, ਤੇ ਧੀਰਮਲ ਜੀ ਦਾ ਕਿਹਾ ਬਚਨ ਕਲਗੀਧਰ ਜੀ ਨੂੰ ਜਾ ਸੁਣਾਇਆ। ਸਤਿਗੁਰੂ ਜੀ ਨੇ ਵਿਚਾਰਿਆ ਕਿ ਜੇ ਅਸਾਂ ਗੁਰਬਾਣੀ ਕੰਠੋਂ ਨਾ ਉਚਾਰੀ ਤਾਂ ਸਿਖਾਂ ਵਿਚ ਸ਼ੰਕਾ ਰਹੇਗੀ ਕਿ ਦਸਮੇਸ਼ ਜੀ ਪਹਿਲੇ ਗੁਰੂ ਸਾਹਿਬਾਨ ਦੀ ਤਰ੍ਹਾਂ ਪੂਰਨ ਗੁਰੂ ਨਹੀਂ, ਇਸ ਸ਼ੰਕੇ ਨੂੰ ਦੂਰ ਕਰਨ ਲਈ ਕਲਗੀਧਰ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਥਾਪ ਕੇ ਇਕਾਂਤ ਥਾਂ ਤੇ ਸਜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਤੋਂ ਅੰਤ ਰਾਗਮਾਲਾ ਤੱਕ ਕੰਠੋਂ ਉਚਾਰਿਆ। ਜਿਤਨੀ ਬਾਣੀ ਰੋਜ਼ ਉਚਾਰਦੇ ਉਤਨੀ ਦੇ ਅਰਥ ਭੀ ਰੋਜ਼ ਹੀ ਪਵਿੱਤਰ ਮੁਖਾਰਬਿੰਦ ਦੁਆਰਾ ਸੰਗਤਾਂ ਨੂੰ ਸੁਣਾਉਂਦੇ। ਏਹ ਪਹਿਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ



Sri Satguru Jagjit Singh Ji eLibrary NamdhariElibrary@gmail.com

ਕਲਗੀਧਰ ਨੇ ਭਾਈ ਮਨੀ ਸਿੰਘ ਪ੍ਰਤੀ ਸੁਣਾਏ ਸਨ, ਤਿਸਦੇ ਉਪਰੰਤ ਸੰਪ੍ਰਦਾਇ ਚਲ ਪਈ। (ਬਾਣੀ ਬਿਉਰਾ ਸਫ਼ਾ ੪) ਇਸ ਸੰਪ੍ਰਦਾਇ ਵਿਚ ਚੰਗੇ ਚੰਗੇ ਮਹਾਂ ਪੁਰਖ ਗਿਆਨੀ ਸਿੰਘ ਅਜ ਤਕ ਗੁਰਬਾਣੀ ਇਤਿਹਾਸ ਦੇ ਅਰਥ ਪੜ੍ਹਾਂਦੇ ਚਲੇ ਆ ਰਹੇ ਹਨ।

ਏਸ ਸੰਪ੍ਰਦਾਇ ਵਲੋਂ ਅਖੰਡ ਪਾਠ ਦੀ ਪ੍ਰਾਰੰਭਤਾ ਇਉਂ ਦਸੀ ਗਈ ਹੈ:- ਜਿਸ ਵੇਲੇ ਸ੍ਰੀ ਕਲਗੀਧਰ ਜੀ ਦਮਦਮੇ (ਸਾਬੋ ਕੀ ਤਲਵੰਡੀ) ਵਿਰਾਜਦੇ ਸਨ, ਤਦੋਂ ਰਾਜਾ ਜੈ ਸਿੰਘ ਜੈਪੁਰ ਵਾਲਾ ਦਸਮੇਸ਼ ਜੀ ਦੇ ਦਰਸ਼ਨਾਂ ਨੂੰ ਆਯਾ ਤੇ ਹੱਥ ਜੋੜ ਕੇ ਅਰਜ਼ ਕੀਤੀ ਕਿ ਗਰੀਬ ਨਿਵਾਜ਼ ਜੀਓ! ਮੈਂ ਅਠਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਔਰੰਗੇ ਦੇ ਕਹਿਣ ਤੇ ਬੇਨਤੀ ਕਰਕੇ ਦਿਲੀ ਲੈ ਗਿਆ ਸੀ, ਗੁਰੂ ਜੀ ਦਾ ਦਰਸ਼ਨ ਕਰਨ ਲਈ ਔਰੰਗੇ ਨੇ ਜ਼ੋਰ ਦਿੱਤਾ ਸੀ ਤੇ ਸਤਿਗੁਰ ਜੀ ਦਾ ਪ੍ਰਣ ਸੀ ਕਿ ਤੁਰਕ ਨੂੰ ਦਰਸ਼ਨ ਨਹੀਂ ਦੇਣਾ ਤਾਂ ਸਤਿਗੁਰ ਜੀ ਜੋਤੀ ਜੋਤਿ ਸਮਾਅ ਗਏ ਸਨ, ਇਹ ਮੈਨੂੰ ਅਠਵੇਂ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਦਾ ਪਾਪ ਲਗਾ ਹੈ, ਤਾਂ ਤੇ ਕਿਰਪਾ ਕਰਕੇ ਇਸ ਪਾਪ ਦਾ ਪ੍ਰਾਸਚਿਤ ਮੇਟਨ ਦਾ ਉਪਾਉ ਦਸੋ, ਜਿਸ ਕਰਕੇ ਮੇਰਾ ਇਹ ਗੁਨਾਹ ਬਖ਼ਸ਼ਿਆ ਜਾਵੇ। ਕਲਗੀਧਰ ਜੀ ਨੇ ਰਾਜੇ ਦੀ ਦਸ਼ਾ ਵੇਖ ਕੇ ਰਾਜੇ ਦਾ ਪ੍ਰਾਸਚਿਤ ਮੇਟਣ ਲਈ ਹੁਕਮ ਕੀਤਾ ਕਿ ਹੇ ਰਾਜਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਉ ਦਾ ਅਖੰਡਪਾਠ ਸੁਣੋ, ਪ੍ਰਾਸਚਿਤ ਮਿਟ ਜਾਇਗਾ, ਸੋ ਰਾਜੇ ਨੇ ਹੁਕਮ ਸਵੀਕਾਰ ਕੀਤਾ। ਦਸਮੇਸ਼ ਜੀ ਨੇ ਸਿੰਘਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ ਕਰਨ ਦੀ ਆਗਿਆ ਕੀਤੀ, ਜੋ ਇਸ ਪ੍ਰਕਾਰ ਪ੍ਰਾਰੰਭ ਹੋਯਾ:- ਅਖੰਡਪਾਠ ਕਰਨ ਲਈ ਸੁਧ ਪਾਠ ਕਰਨ ਵਾਲੇ ੫ ਸਿੰਘ ਲਾਏ। ਪੋਥੀ ਪ੍ਰਕਾਸ਼ ਕਰਕੇ ਜਪੁਜੀ ਸਾਹਿਬ ਦਾ ਪਾਠ ਭੀ ਨਾਲ ਰਖਿਆ। ੫ ਪਾਠੀ ਲਾਏ। ਧੂਪ, ਕੁੰਭ, (ਕੋਰਾ ਘੜਾ ਜਲ ਦਾ) ਰਖਿਆ। ੫ ਪਹਿਰੇਦਾਰ ਪਾਠੀ ਬਦਲੀ ਕਰਨ ਲਈ ਤੇ ਨਿਗਰਾਨੀ ਲਈ ਰਖੇ। ਪੰਜ ਲਾਂਗਰੀ ਪਾਠੀਆਂ ਦੇ ਲੰਗਰ ਦੀ ਸੇਵਾ ਤੇ ਲਾਏ। ਰਾਤ ਨੂੰ ਪਾਠ ਕਰਨ ਲਈ ਘਿਉ ਦੀ ਜੋਤ ਜਗਾਈ ਤੇ ਪਾਠ ਦੇ ਪ੍ਰਾਰੰਭ ਤੇ ਕੜਾਹ ਪ੍ਰਸ਼ਾਦ ਕੀਤਾ, ਸ੍ਰੀ ਫਲ



Sri Satguru Jagjit Singh Ji eLibrary NamdhariElibrary@gmail.com

(ਨਾਲੀਏਰ) ਤੇ ਦਰਸ਼ਨੀ ਭੇਟਾ ਮਾਇਆ ਰਖੀ।

## ਸੰਪ੍ਰਦਾਇ ਦੀ ਪ੍ਰਣਾਲੀ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ

ਭਾਈ ਮਨੀ ਸਿੰਘ ਜੀ

ਭਾਈ ਦੀਵਾਨ ਸਿੰਘ ਜੀ

ਭਾਈ ਕੌਲ ਸਿੰਘ ਜੀ

ਭਾਈ ਜੱਸਾ ਸਿੰਘ ਜੀ

ਭਾਈ ਚੰਦਾ ਸਿੰਘ ਜੀ

ਭਾਈ ਹਜ਼ਾਰਾ ਸਿੰਘ ਜੀ

ਭਾਈ ਵੀਰ ਸਿੰਘ ਜੀ

ਭਾਈ ਦਇਆ ਸਿੰਘ ਜੀ ਸੰਤ ਵਿਰਕਤ

ਭਾਈ ਭਗਵਾਨ ਸਿੰਘ ਜੀ

ਭਾਈ ਅਮੀਰ ਸਿੰਘ ਜੀ

ਭਾਈ ਫਤਹ ਸਿੰਘ ਜੀ (ਸੰਤ)

ਭਾਈ ਸੰਗਤ ਸਿੰਘ ਜੀ (ਸੰਤ)

ਭਾਈ ਸੰਤ ਸਿੰਘ ਜੀ

ਭਾਈ ਹਰਨਾਮ ਸਿੰਘ ਜੀ

ਭਾਈ ਜਸਵੰਤ ਸਿੰਘ ਜੀ

ਭਾਈ ਬਿਸ਼ਨ ਸਿੰਘ ਜੀ (ਸੰਤ ਮੁਰਾਲੇ ਵਾਲੇ)

ਭਾਈ ਸੁੰਦਰ ਸਿੰਘ ਜੀ (ਸੰਤ ਭਿੰਡਰਾਂ ਵਾਲੇ)

ਭਾਈ ਗੁਰਬਚਨ ਸਿੰਘ ਜੀ (ਸੰਤ ਭਿੰਡਰਾਂ ਵਾਲੇ)



Sri Satguru Jagjit Singh Ji eLibrary NamdhariElibrary@gmail.com

www.archive.org/details/namdhari

# ਰਹਿਤ ਪਾਠੀ ਸਿੰਘਾਂ ਦੀ

ਪਾਠੀ ਸਿੰਘਾਂ ਨੂੰ ਕੇਸੀ ਇਸ਼ਨਾਨ ਕਰਾਕੇ ਗਾਤਰੇ ਸ੍ਰੀ ਸਾਹਿਬ ਸਜਾ ਕੇ ਲਾਇਆ, ਤੇ ਹੁਕਮ ਕੀਤਾ, ਸੌਚ ਹੋ ਕੇ ਇਸ਼ਨਾਨ ਕਰਨਾ, ਪੇਸ਼ਾਬ ਕਰਕੇ ਪੰਜ ਇਸ਼ਨਾਨਾ ਕਰਨਾ, ਸੁਤੇ ਉਠੋ ਤਾਂ ਭੀ ਇਸ਼ਨਾਨ, ਕਰ ਲਵੋ, ਦਲਿਦਰ, ਆਲਸ, ਨੀਂਦ ਆਦਿ ਲਹਿ ਜਾਂਦੇ ਹਨ, ਅਜੇਹੀ ਸੁਚਮ ਨਾਲ ਪਾਠ ਵਿਚ ਲਗਨਾ, ਪਾਠ ਲਗਾਤਾਰ ਹੋਵੇ ਤੇ ਉਚੀ ਬੋਲ ਕੇ ਸੁਨਾਓ। ਪਾਠੀ ਬਦਲੀ ਕਰੇ ਤਾਂ ਤੁਕ ਤੁਕ ਪੜ੍ਹਨ ਲਗ ਜਾਵੇ, ਪਹਿਲਾਂ ਪਾਠੀ ਇਕ ਜਾਂ ਦੋ ਤੁਕਾਂ ਨਾਲ ਹੋਰ ਪੜ੍ਹੇ ਤਾਂਕਿ ਬਦਲੀ ਵਾਲਾ ਪਾਠੀ ਚੰਗੀ ਤਰ੍ਹਾਂ ਪਾਠ ਸ਼ੁਰੂ ਕਰ ਲਵੇ। ਅੱਖਰ ਦੇਖ ਕੇ ਪੜ੍ਹੋ, ਇਧਰ ਉਧਰ ਨਹੀਂ ਦੇਖੋ। ੧੯ ਪਹਿਰ ਵਿਚ ਭੋਗ ਪਵੇ ਇਉਂ ਜਦ ਭੋਗ ਪੈ ਗਿਆ ਤਾਂ ਜਪੁਜੀ ਸਾਹਿਬ ਦਾ ਪਾਠ ਦੋਬਾਰਾ ਅਖਰਾਂ ਤੇ ਕਰਾਯਾ, ਨਾਲ ਹੀ ਪੋਥੀ ਸਾਹਿਬ ਵਾਲੇ ਜਪੁਜੀ ਸਾਹਿਬ ਪਾਠ ਦਾ ਭੋਗ ਪੁਆਇਆ। ਅਰਦਾਸਾ ਕੀਤਾ, ਕੜ੍ਹਾਹ ਪ੍ਰਸ਼ਾਦ ਵਰਤਾਯਾ ਤੇ ਹੁਕਮ ਕੀਤਾ ਕਿ ਇਉਂ ਅਖੰਡ ਪਾਠ ਕੀਤਾ ਕਰੋ। ਪਾਠੀ ਸਿੰਘਾਂ ਨੂੰ ਖੁਰਾਕ ਸੁਖਮ ਚਾਵਲ ਫੁਲਕੇ ਘਿਉ ਬਦਾਮ ਲਾਚੀਆਂ ਦੁੱਧ ਆਦਿ ਦੀ ਸੇਵਾ ਕਰੋ, ਪਾਠੀ ਸਿੰਘਾਂ ਨੂੰ ਚਾਹੀਏ ਕਿ ਖੁਰਾਕ ਸੂਖਮ ਛੱਕਣ ਜਿਸ ਨਾਲ ਗੰਦੀ ਹਵਾ, ਭਸ ਡਕਾਰ ਆਦਿ ਰੋਗ ਪੈਦਾ ਨਾ ਹੋਣ। ਜੇ ਅੰਮ੍ਰਿਤਧਾਰੀ ਸਿੰਘ ਥੋੜੇ ਹੋਣ ਤਾਂ ਉਦਾਸੀ ਸੰਤ, ਨਿਰਮਲੇ ਸੰਤ, ਸਹਜਧਾਰੀ ਸਿੰਘ (ਤਮਾਕੂ ਤੋਂ ਪ੍ਰਹੇਜ਼ ਰਖਣ ਵਾਲੇ) ਲਾ ਲਵੇ। ਇਉਂ ਪਹਿਲਾ ਅਖੰਡਪਾਠ ਦਸਮੇਸ਼ ਜੀ ਨੇ ਦਮਦਮੇ ਸਾਹਿਬ ਕਰਾਯਾ ਸੀ।

## ਦੂਜਾ ਅਖੰਡਪਾਠ ਸ੍ਰੀ ਹਜ਼ੂਰ ਸਾਹਿਬ ਜੀ ਹੋਯਾ

ਗੁਰਦੁਆਰਾ ਸਚਖੰਡ ਸ੍ਰੀ ਹਜ਼ੂਰ ਸਾਹਿਬ ਤੋਂ ਅਠ ਮੀਲ ਦੇ ਫਾਸਲੇ ਤੇ ਦਸਮੇਸ ਪਿਤਾ ਜੀ ਦੇ ਮਹਿਲ ਮਾਤਾ ਸਾਹਿਬ ਦੇਵਾਂ ਜੀ ਦਾ ਗੁਰਦੁਆਰਾ ਹੈ। ਇਹ ਅਸਥਾਨ ਸਚਖੰਡ ਗੁਰਦੁਆਰਾ ਸਾਹਿਬ ਤਿਆਰ ਹੋਣ ਤੇ ਢੇਰ ਚਿਰ



Sri Satguru Jagjit Singh Ji eLibrary NamdhariElibrary@gmail.com

ਬਾਅਦ ਤਕ ਬੇਆਬਾਦ ਰਿਹਾ ਤੇ ਇਥੇ ਕਦੇ ਕਦੇ ਕੋਈ ਬਿਹੰਗਮ ਸਾਧੂ, ਨਿਹੰਗ ਸਿੰਘ, ਰਹਿਕੇ ਸੇਵਾ ਤਪ ਕਰਦੇ ਰਹੇ ਤੇ ਕਦੇ ਸੁੰਞਾ ਹੀ ਰਹਿੰਦਾ ਸੀ। ਕੁਦਰਤ ਨਾਲ ਸ੍ਰੀ ਮਾਨ ਸੰਤ ਬਾਬਾ ਮਿਤ ਸਿੰਘ ਜੀ ਨਿਹੰਗ ਏਥੇ ਸਚਖੰਡ ਦਰਸ਼ਨਾ ਲਈ ਪੁਜੇ। ਇਹ ਮਹਾਂ ਪੁਰਖ ਜਦ ਮਾਤਾ ਜੀ ਦੇ ਗੁ: ਦੇ ਦਰਸ਼ਨ ਕਰਨ ਆਏ ਤਾਂ ਅਗੇ ਬਾਬਾ ਹਰੀ ਸਿੰਘ ਜੀ ਨਿਹੰਗ ਜੀ ਇਥੇ ਸੇਵਾ ਕਰਦੇ ਸਨ, ਹਰੀ ਸਿੰਘ ਜੀ ਦੀ ਬੇਨਤੀ ਕਰਨ ਤੇ ਬਾਬਾ ਮਿਤ ਸਿੰਘ ਜੀ ਨੂੰ ਮਾਤਾ ਜੀ ਦੇ ਗੁ: ਦੀ ਸੇਵਾ ਸੰਗਤ ਵਲੋਂ ਸੌਂਪੀ ਗਈ। ਆਪ ਨੇ ੩੦ ਸਾਲ ਦੇ ਲਗਪਗ ਇਥੇ ਸੇਵਾ ਕੀਤੀ। ਆਪ ਜੀ ਦੇ ਸਮੇਂ ਵਿਚ ਅਤੁੱਟ ਲੰਗਰ ਚਲਣ ਲਗ ਪਿਆ। ਆਏ ਬਿਹੰਗਮ ਯਾਤਰੂ ਦਾ ਕਮਰਕੱਸਾ ਖੁਲ੍ਹਦਾ ਹੈ, ਕਈ ਹਲ ਦੀ ਜ਼ਮੀਨ ਸੰਗਤਾਂ ਵਲੋਂ ਮਾਤਾ ਜੀ ਦੇ ਗੁ: ਤੇ ਨਾਮ ਲਗ ਗਈ ਹੈ। ਬਾਬਾ ਮਿਤ ਸਿੰਘ ਜੀ ਦਰਸ਼ਨ ਆਈਆਂ ਸੰਗਤਾਂ ਦੇ ਬੇਨਤੀ ਕਰਨ ਤੇ ਸ੍ਰੀ ਦਸ਼ਮੇਸ਼ ਜੀ ਦੇ ਸਚਖੰਡ ਭਾਣਾ ਵਰਤਾਉਣ ਦੀ ਸਾਖੀ ਸੁਣਾਇਆ ਕਰਦੇ ਸਨ, ਜਿਸ ਵਿਚ ਆਪ ਅਖੰਡਪਾਠ ਦੀ ਬਾਬਤ ਇਉਂ ਦਸਿਆ ਕਰਦੇ। ਆਪ ਜੀ ਦਾ ਇਸ ਤੇ ਪੂਰਾ ਨਿਸਚਾ ਸੀ। ਸ੍ਰੀ ਹਜ਼ੂਰ ਸਾਹਿਬ ਜੀ ਨਾਦੇੜ ਦੇ ਇਲਾਕੇ ਵਿਚ ੧੭੬੪ ਬਿ: ਸਾਵਣ ਦੇ ਪਿਛਲੇ ਪਖ ਯਾ ਭਾਦਰੋਂ ਦੇ ਪਹਿਲੇ ਪੱਖ ਸ੍ਰੀ ਦਸਮੇਸ਼ ਜੀ ਹੀਰਾ ਘਾਟ ਵਾਲੇ ਥਾਂ ਡੇਰਾ ਆਨ ਲਾਯਾ, ਏਥੇ ਗਰੀਬ ਨਿਵਾਜ ਨੇ ਅਨੇਕਾਂ ਕਉਤਕ ਕੀਤੇ। ਸ਼ਿਕਾਰਘਾਟ ਵਾਲੇ ਥਾਂ ਸ਼ਿਕਾਰ ਖੇਡਦੇ ਰਹੇ। ੧੭੬੫ ਵਿਚ ਅਸੂ ਦੇ ਦਿਨਾਂ ਵਿਚ ਸਤਿਗੁਰ ਜੀ ਨਗੀਨਾ ਘਾਟ ਵਾਲੇ ਥਾਂ ਦੀਵਾਨ ਸਜਾ ਕੇ ਸੰਗਤਾਂ ਨੂੰ ਨਿਹਾਲ ਕਰ ਰਹੇ ਸਨ, ਭਾਈ ਦਯਾ ਸਿੰਘ ਜੀ 'ਪਿਆਰੇ' ਨੇ ਆਪ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠਾਂ ਦੀ ਬਿਧੀ ਪੁਛੀ, ਕਲਗੀਧਰ ਜੀ ਨੇ ਨਾਨਾ ਪ੍ਰਕਾਰ ਸੇ ਪਾਠ ਕਰਨ ਦੀ ਬਿਧੀ ਫਰਮਾਈ। ਜੋ 'ਮੁਕਤ ਮਾਰਗ' ਨਾਮੀ ਗ੍ਰੰਥ ਵਿਚ ਦਰਜ ਹੈ। ਸੰਗਤਾਂ ਪੁਛਿਆ ਕਿ ਗਰੀਬ ਨਿਵਾਜ ਆਪ ਪੰਜਾਬ ਦੇਸ਼ ਛੱਡ ਕੇ ਏਸ ਦੇਸ ਕਿਉਂ ਆਏ ਹੋ ਜੀ? ਮਹਾਰਾਜ ਜੀ ਨੇ ਫੁਰਮਾਯਾ ਕਿ ਭਾਈ ਖ਼ਾਲਸਾ ਜੀ ਸਾਡਾ ਪਹਿਲੇ ਸਰੂਪ ਦਾ ਇਕ ਸਿਆਲਕੋਟ ਦਾ ਸ਼ਿੰਘ ਸੀ ਉਸ ਦੀ



Sri Satguru Jagjit Singh Ji eLibrary NamdhariElibrary@gmail.com

ਮੁਕਤੀ ਕਰਨ ਆਏ ਸਾਂ, ਅਤੇ ਸਾਡਾ ਇਥੇ ਪਿਛਲਾ ਤਪ ਅਸਥਾਨ ਭੀ ਹੈ। ਸਿੰਘਾਂ ਬੇਨਤੀ ਕੀਤੀ, ਹਜ਼ੂਰ ਤਪ ਅਸਥਾਨ ਦੇ ਦਰਸ਼ਨ ਕਰਾਓ ਜੀ। ਸਤਿਗੁਰਾਂ ਨੇ ਤੀਰ ਕਮਾਨ ਪਕੜ ਕੇ ਇਕ ਤੀਰ ਛਡਿਆ ਜੋ ਤਖਤ ਸਚਖੰਡ ਵਾਲੇ ਥਾਂ ਤੇ ਡਿਗਿਆ, ਹਜ਼ੂਰ ਨੇ ਫੁਰਮਾਇਆ, ਜਿਥੇ ਤੀਰ ਡਿਗਾ ਹੈ ਇਹ ਸਾਡਾ ਤਪ-ਅਸਥਾਨ ਹੈ। ਇਸ ਥਾਂ ਨੂੰ ਦਸ਼ਮੇਸ਼ ਜੀ ਨੇ ਮੁਹਰਾਂ ਵਿਛਾਂ ਕੇ ਤੁਰਕਾਂ ਪਾਸੋਂ ਮੁੱਲ ਖ਼ਰੀਦ ਲਿਆ ਤੇ ਅਮਾਵਸ ਵਾਲੇ ਦਿਨ ਜਗਾ ਦੀ ਸਫਾਈ ਕਰਕੇ ਦੀਵਾਨ ਸਜਾਯਾ। ੮ ਦਿਨ ਪਹਿਲਾਂ ਹੀ ਨਗੀਨਾਘਾਟ ਤੇ ਯਗ ਸ੍ਰੀ ਕਲਗੀਧਰ ਜੀ ਸ਼ੁਰੂ ਕਰ ਰਖਿਆ ਸੀ, ਅਤੁੱਟ ਭੰਡਾਰ ਵਰਤੀਂਦਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਤਖਤ ਸਾਹਿਬ ਵਾਲੇ ਥਾਂ ਪਰ ਅਖੰਡਪਾਠ ਪ੍ਰਾਰੰਭ ਕੀਤਾ (ਮਰਯਾਦਾ ਦਮਦਮੇ ਵਾਲੀ ਹੀ ਸੀ) ਸ੍ਰੀ ਕਲਗੀਧਰ ਜੀ ਆਪ ਚਿਟੀ ਪੁਸ਼ਾਕ ਪਹਿਰੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਸਜ ਕੇ ਸਾਰਾ ਪਾਠ ੧੬ ਪਹਿਰਾਂ ਵਿਚ ਸੁਣਿਆ। ਕਤਕ ਸੁਦੀ ਦੂਜ ਨੂੰ ਅਖੰਡਪਾਠ ਦਾ ਭੋਗ ਪਿਆ, ਜਪੁ ਜੀ ਦਾ ਪਾਠ ਹੋ ਕੇ ਆਰਤੀ ਦਾ ਉਚਾਰਨ ਹੋਯਾ, ਅਰਦਾਸਾ ਸੋਧ ਕੇ ਪੰਜ ਪੈਸੇ ਨਾਲੀਏਰ ਮੰਗਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ ਰਖ ਕੇ ਸ੍ਰੀ ਦਸਮੇਸ਼ ਪਿਤਾ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਮੱਥਾ ਟੇਕ ਕੇ ਗੁਰਿਆਈ ਦਾ ਤਿਲਕ ਦੇ ਦਿੱਤਾ ਤੇ ਸਾਵਧਾਨ ਹੋ ਕੇ ਖਾਲਸੇ ਨੂੰ ਅੰਤਮ ਉਪਦੇਸ਼ ਦਿਤਾ। ਬਾਅਦ ਵਿਚ ਅਤੁੱਟ ਲੰਗਰ ਵਰਤਾਯਾ, ਇਉਂ ਦਸਮ ਪਾਤਸ਼ਾਹ ਜੀ ਨੇ ਸ੍ਰੀ ਅਬਚਲ ਨਗਰ ਹਜ਼ੂਰ ਸਾਹਿਬ ਦੂਜਾ ਅਖੰਡਪਾਠ ਕਰਾਯਾ ਸੀ।



Sri Satguru Jagjit Singh Ji eLibrary NamdhariElibrary@gmail.com

## ਇਤਿਹਾਸ ਵਿਚੋਂ

੧੮੦੯ ਬਿ: ਵਿਚ ਗੁਜਰਾਂ ਵਾਲੇ ਦੇ ਇਲਾਕੇ ਏਮਨਾਵਾਦ ਇਕ ਦਿਨ ਖ਼ਾਲਸੇ ਦਾ ਆਨ ਡੇਰਾ ਲੱਗਾ। ਜੱਜਪਤ ਨਾਮ ਖਤਰੀ ਦਾ ਖਾਲਸੇ ਨਾਲ ਤਕਰਾਰ ਹੋ ਪਿਆ, ਜਿਸ ਤੇ ਇਕ ਸਿੰਘ ਦੇ ਹਥੋਂ ਜਸੁ ਦੀ ਮੌਤ ਅਚਾਨਕ ਹੀ ਹੋ ਗਈ। ਜਸੁ ਦੇ ਭਿਰਾ ਲਖਪਤ ਨੇ ਖਾਲਸੇ ਨਾਲ ਜੰਗ ਦਾ ਮੱਥਾ ਆਨ ਲਾਯਾ। ਉਨ੍ਹਾਂ ਦਿਨਾਂ ਵਿਚ ਖਾਲਸਾ ਜੰਗਲਾਂ ਵਿਚ ਡੇਰੇ ਲਾਈ ਰਖਦਾ ਸੀ ਤੇ ਜੰਗਲ ਦੇ ਸ਼ਿਕਾਰ ਤੇ ਫਲ਼ ਫੁਲ ਆਦ ਦੇ ਲੁਕਮੇ ਲਾ ਕੇ ਤੁਰਕਾਂ ਨਾਲ ਜੰਗ ਕਰਿਆ ਕਰਦਾ ਸੀ ਤੇ ਸਮੇਂ ਸਮੇਂ ਗਰੀਬਾਂ ਦੀ ਰਖਿਆ ਹਿਤ ਆਪਾ ਵਾਰ ਕੇ ਧਰਮ ਦੀ ਰਾਖੀ ਕਰਦਾ। ਉਨ੍ਹਾਂ ਦਿਨਾਂ ਵਿਚ ਖਾਲਸੇ ਦੇ ਵਖੋਂ ਵੱਖ ਜੱਥੇ ਸੀ, ਜਿਨ੍ਹਾਂ ਦੇ ਮੁਖੀ ਜਥੇਦਾਰ ਏਹ ਸੂਰਬੀਰ ਬਹਾਦਰ ਸਨ ੧- ਸ. ਜੱਸਾ ਸਿੰਘ ਜੀ, ੨ - ਬਾਬਾ ਦੀਪ ਸਿੰਘ ਜੀ ੩- ਸ. ਸੁਖਾ ਸਿੰਘ ਜੀ ੪- ਸ. ਸ਼ਾਮ ਸਿੰਘ ਜੀ ਹੋਰ ਭੀ ਜਥੇਦਾਰ ਸਨ ਜਿਨ੍ਹਾਂ ਨੇ ਕਲਗੀਧਰ ਜੀ ਤੋਂ ਅੰਮ੍ਰਿਤ ਛਕਿਆ ਹੋਯਾ ਸੀ। ਇਨ੍ਹਾਂ ਵਿਚੋਂ ਸ. ਸ਼ਾਮ ਸਿੰਘ ਜੀ ਦੇ ਜਥੇ ਵਿਚ ਇਕ 'ਸ਼ਾਮਾ' ਨਾਮ ਦੇ ਖਤਰੀ ਦੀ ਪੁਤਰੀ ਸੀ ਜਿਸ ਦਾ ਨਾਮ ਖਾਲਸੇ ਵਿਚ 'ਸੁੰਦਰੀ' ਕਰਕੇ ਵਿਦਿਤ ਸੀ। ਸੁੰਦਰੀ ਦਾ ਵੱਡਾ ਭਨਾ ਭਾਈ ਬਲਵੰਤ ਸਿੰਘ ਸੀ। ਸੁੰਦਰੀ ਕਾਫ਼ੀ ਚਿਰ ਤੋਂ ਖਾਲਸੇ ਨਾਲ ਜੰਗਲਾਂ ਅੰਦਰ ਖ਼ਾਲਸੇ ਦੀ ਸੇਵਾ ਪ੍ਰੇਮ ਨਾਲ ਕਰਦੀ ਰਹੀ। ਉਸ ਲਖੂ ਦੀ ਚੜ੍ਹਾਈ ਦੀ ਖ਼ਬਰ ਸ. ਸ਼ਾਮ ਸਿੰਘ ਜੀ ਨੂੰ ਪੁਜੀ। ਆਪ ਝੱਟ ਜਥੇ ਸਮੇਤ ਕੂਚ ਕਰਕੇ ਖਾਲਸੇ ਦੇ ਨਾਲ ਧਰਮ ਯੁੱਧ ਵਿਚ ਸ਼ਾਮਲ ਹੋਣ ਲਈ ਪੁਜੇ, ਨਾਲ ਹੀ ਬੀਬੀ ਸੁੰਦਰੀ ਨੂੰ ਕਰੜਾ ਜ਼ਖ਼ਮ ਲਗਾ, ਜਿਸ ਨਾਲ ਸੁੰਦਰੀ ਨੂੰ ਤਕਲੀਫ ਵੱਧ ਗਈ, ਕਾਨੂੰਵਾਨ ਦੇ ਛੰਭ ਵਿਚ ਸ. ਸ਼ਾਮ ਸਿੰਘ ਦਾ ਜੱਥਾ ਧਰਮਯੁੱਧ ਦੀ ਜਿਤ ਪ੍ਰਾਪਤ ਕਰਕੇ ਵਾਪਸ ਆ ਗਿਆ। ਦਥੇ ਆ ਕੇ ਸੁੰਦਰੀ ਬੜੀ ਨਿਢਾਲ ਹੋ ਗਈ, ਸਿੰਘਾਂ ਪੁਛਿਆ ਬੀਬੀ ਭੈਣ ਜੀ ਕੋਈ ਇਛਾ ਹੋਵੇ ਤਾਂ ਦਸੋ। ਸੁੰਦਰੀ ਦੇ ਆਂਸੂ ਭਰ ਆਏ ਤੇ ਰੁਕੇ ਗਲੇ ਨਾਲ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼



Sri Satguru Jagjit Singh Ji eLibrary NamdhariElibrary@gmail.com

ਹੋਵੇ ਤੇ ਆਦ ਤੋਂ ਅੰਤ ਤਕ ਸਾਰਾ ਪਾਠ ਸੁਣਾਂ, ਏਹ ਤਾਂਘ ਸੀ ਪਰ ਪੂਰੀ ਹੋਣੀ ਮੁਸ਼ਕਲ ਜਾਪਦੀ ਹੈ। ਸਿੰਘਾਂ ਕਿਹਾ, ਭੈਣ ਜੀ ਇਹ ਕੋਈ ਵੱਡੀ ਗੱਲ ਨਹੀਂ, ਗੁਰੂ ਪੂਰੀ ਕਰੇਗਾ, ਤੁਸੀਂ ਹੌਸਲਾ ਰਖੋ, ਪ੍ਰਬੰਧ ਸੌਖਾ ਹੀ ਹੋ ਜਾਇਗਾ। ਸ. ਸ਼ਾਮ ਸਿੰਘ ਜੀ ਤੋਂ ਹੁਕਮ ਲੈਕੇ ਸਿੰਘ ਸਵੇਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲੈ ਆਏ ਤੇ ਪ੍ਰਕਾਸ਼ ਕਰਕੇ ਅਖੰਡ ਪਾਠ ਸ਼ੁਰੂ ਕਰ ਦਿਤਾ, ੧੦ ਸਿੰਘਾਂ ਨੇ (ਕੇਸੀ) ਇਸ਼ਨਾਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਖੰਡਪਾਠ ਸ਼ੁਰੂ ਕਰ ਦਿਤਾ। ਸੁੰਦਰੀ ਕੋਲ ਲੇਟੀ ਹੋਈ ਪਾਠ ਸੁਣਦੀ, ਕਦੇ ਆਸਰੇ ਸਿਰ ਬੈਠ ਕੇ ਕਦੇ ਲੇਟ ਕੇ ਸਾਰਾ ਪਾਠ ਸੁਣਿਆ, ੧੯ ਪਹਿਰਾਂ ਮਗਰੋਂ ਭੋਗ ਤਿਆਰ ਹੋਇਆ, ਸਾਰੇ ਖਾਲਸੇ ਦਾ ਦੀਵਾਨ ਆਨ ਲਗਾ, ਪਹਿਲੇ ਸਭ ਨੇ ਰਲ ਕੇ ਸ਼ਬਦ ਗਾਵੇ, ਫੇਰ ਭੋਗ ਪਾਇਆ, ਅਨੰਦ ਸਾਹਿਬ ਪੜ੍ਹਿਆ। ਆਰਤੀ ਉਚਾਰੀ। ਅਰਦਾਸ ਕਰਕੇ ਪ੍ਰਸ਼ਾਦ ਵਰਤਾਯਾ, ਸੁੰਦਰੀ ਨੇ ਪ੍ਰੇਮ ਨਾਲ ਕੁਣਕਾ ਛਕਿਆ, ਅਕਾਲਪੁਰਖ ਦਾ ਸ਼ੁਕਰ ਕੀਤਾ, ਇਕ ਸ਼ਬਦ ਪੜ੍ਹ ਕੇ ਸੁਵਾਸ ਦੇ ਦਿੱਤੇ। ਗੁਰੂ ਚਰਨਾਂ ਵਿਚ ਜਾ ਬਿਰਾਜੀ। ਏਹ ਪਾਠ ਕਾਨੂੰਵਾਨ ਦੇ ਛੰਭ ਵਿਚ ਖਾਲਸੇ ਨੇ ਦਸਮੇਸ਼ ਜੀ ਤੋਂ ਪਿਛੋਂ ਕੀਤਾ ਲਿਖਿਆ ਮਿਲਦਾ ਹੈ। ਸੋ ਪਾਠਕ ਜੀ! ਅਖੰਡਪਾਠ ਕਲਗੀਧਰ ਜੀ ਵਲੋਂ ਪਹਿਲਾਂ ਹੀ ਪ੍ਰਾਰੰਭ ਹੋਯਾ ਸੀ, ਤਾਂ ਹੀ ਖਾਲਸੇ ਨੇ ਭੈਣ ਸੁੰਦਰੀ ਨੂੰ ਕਾਨੂੰਵਾਨ ਦੇ ਛੰਭ ਵਿਚ ਅਖੰਡਪਾਠ ਸੁਣਾਯਾ ਸੀ, ਤਹੀਂ ਤਾਂ ਕਿਸੇ ਇਕ ਜਥੇ ਨੂੰ ਅਖੰਡਪਾਠ ਵਰਗੀ ਨਵੀਂ ਰਸਮ, ਬਿਨਾਂ ਪੰਥਕ ਫੈਸਲੇ ਦੇ, ਪ੍ਰਾਰੰਭ ਕਰਨ ਦਾ ਕੋਈ ਹੱਕ ਹਾਸਲ ਨਹੀਂ ਸੀ, ਨਾ ਹੀ ਪੰਥ ਵਲੋਂ ਅਖੰਡਪਾਠ ਕਰਨ ਦਾ ਫੈਸਲਾ ਹੋਇਆ ਕਿਤੇ ਲਿਖਿਆ ਮਿਲਦਾ ਹੈ।

ਸਿੱਖ ਪੰਥ ਦੇ ਪ੍ਰਸਿਧ ਵਿਦਵਾਨ ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਅਖੰਡ ਪਾਠ ਦੀ ਪ੍ਰਾਰੰਭਤਾ ਬਾਰੇ ਮੁਢਲੀ ਜਾਣਕਾਰੀ ਇਉਂ ਦਿਤੀ ਹੈ:—

੧. ਉਹ ਪਾਠ ਜੋ ਨਿਰੰਤਰ ਹੋਵੇ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਜੋ ਤੇਰ੍ਹਾਂ ਪਹਿਰਾਂ ਵਿਚ ਸਮਾਪਤ ਕੀਤਾ ਜਾਂਦਾ ਹੈ। ਚਾਰ ਅਥਵਾ ਪੰਜ ਪਾਠੀ ਯਥਾ ਕ੍ਰਮ (ਨੰਬਰਵਾਰ)


Sri Satguru Jagjit Singh Ji eLibrary NamdhariElibrary@gmail.com

ਬਦਲਦੇ ਰਹਿੰਦੇ ਹਨ ਅਤੇ ਪਾਠ ਨਿਰੰਤਰ ਹੁੰਦਾ ਰਹਿੰਦਾ ਹੈ। ਪਾਠ ਦੀ ਇਹ ਰੀਤਿ ਪੰਥ ਵਿਚ ਬੁਢੇ ਦਲ ਨੇ ਚਲਾਈ ਹੈ। ਸਤਿਗੁਰਾਂ ਦੇ ਸਮੇਂ ਅਖੰਡ ਪਾਠ ਨਹੀਂ ਹੋਇਆ ਕਰਦਾ ਸੀ। 'ਗੁਰਮਤਿ ਸੁਧਾਕਰ' ਵਿਚ ਆਪ ਲਿਖਦੇ ਹਨ- ''ਕਾਰਣ ਇਹ ਹੋਯਾ ਕਿ ਭਾਰੀ ਕਾਰਜ ਦੇ ਆਰੰਭ ਵਿਚ ਗੁਰੂ ਗ੍ਰੰਥ ਦਾ ਪਾਠ ਕਰਣ ਦੀ ਜਦ ਜ਼ਰੂਰਤ ਹੁੰਦੀ, ਤਦ ਬਹੁਤੇ ਪ੍ਰੇਮੀ ਮਿਲ ਕੇ ਅਖੰਡ ਪਾਠ ਕਰਕੇ ਭੋਗ ਪਾਉਂਦੇ ਅਰ ਅਵਾਜ਼ ਲੈ ਕੇ ਚੜ੍ਹਾਈ ਕਰਦੇ।

'ਗੁਰਬਾਣੀ ਪਾਠ ਦਰਸ਼ਨ' (ਭਿੰਡਰਾਂ: ਦਮਦਮੀ ਟਕਸਾਲ) ਵਿਚ ਦੋ ਅਖੰਡ ਪਾਠ ਗੁਰੂ ਗੋਬਿੰਦ ਸਿੰਘ ਕਾਲ ਵਿਚ ਅਤੇ ਤੀਜਾ ਅਖੰਡ ਪਾਠ ਕਾਨੂਵਾਨ ਦੇ ਛੰਭ ਵਿਚ ਸਿੰਘਾਂ ਨੇ ਬੀਬੀ ਸੁੰਦਰੀ ਜੀ ਜੋ ਯੁੱਧ ਵਿਚ ਸਖ਼ਤ ਜ਼ਖ਼ਮੀ ਹੋ ਗਏ ਸਨ, ਉਨ੍ਹਾਂ ਦੇ ਕਹਿਣ ਤੇ ਅੰਤ ਸਮੇਂ ਸੋਲਾਂ ਪਹਿਰਾਂ ਵਿਚ ਸਾਰਾ ਅਖੰਡ ਪਾਠ ਸੁਣਾਇਆ ਸੀ, ਦਾ ਜ਼ਿਕਰ ਕੀਤਾ ਹੈ ਇਹ ਦੋ ਪਾਠ ਗੁਰੂ ਕਾਲ ਵਿਚ ਹੋਏ।

ਇਸੇ ਤਰ੍ਹਾਂ ਪ੍ਰਿੰ: ਸਤਿਬੀਰ ਸਿੰਘ ਜੀ ਨੇ ਦੋ ਅਖੰਡ ਪਾਠਾਂ ਦਾ ਜ਼ਿਕਰ ਕੀਤਾ ਹੈ:-

ਪਹਿਲਾ- ਦਮਦਮਾ ਸਾਹਿਬ ਤੋਂ ਨੰਦੇੜ ਜਾਣ ਵੇਲੇ ਗੁਰੂ ਗੋਬਿੰਦ ਸਿੰਘ ਜੀ ਨੇ ਅਖੰਡ ਪਾਠ ਕਰਵਾਇਆ ਸੀ।

ਦੂਜਾ- ਬਾਬਾ ਦੀਪ ਸਿੰਘ ਜੀ ਸ਼ਹੀਦੀ ਪਾਉਣ ਲਈ ਦਮਦਮਾ ਸਾਹਿਬ ਤੋਂ ਜਦ ਸ੍ਰੀ ਅੰਮ੍ਰਿਤਸਰ ਵਲ ਟੁਰੇ ਸਨ ਤਾਂ 'ਪੰਥ ਪ੍ਰਕਾਸ਼' ਕ੍ਰਿਤ ਗਿ. ਗਿਆਨ ਸਿੰਘ ਜੀ ਵਿਚ ਸੰਕੇਤ ਹੈ:-

**ਸੁਨ ਸਿੰਘ ਪਾਠ ਅਖੰਡ ਕਰਾਯੋ॥੩॥ [ਉਤ੍ਰਾਰਧ ਬਿਸ੍ਰਾਮ ੫੦**

ਗਿਆਨੀ ਵਰਿਆਮ ਸਿੰਘ 'ਆਦ੍ਰਸ਼ ਰਾਜਪੁਰਾ ਨੇ ਪਹਿਲਾ ਅਖੰਡਪਾਠ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਬੋ ਕੀ ਤਲਵੰਡੀ ਦਮਦਮੇ ਸਾਹਿਬ ਕੀਤਾ **ਕ੍ਰਤਕ ਸੁਦੀ ਤੀਜ ਨੂੰ ਪ੍ਰਾਰੰਭ ਕਰ ਪੰਚਮੀ ਨੂੰ ਭੋਗ ਪਾਇਆ। ਸਵਾ ਪਹਿਰ ਦਿਨ**



Sri Satguru Jagjit Singh Ji eLibrary NamdhariElibrary@gmail.com

ਚੜੇ ੧੭੬੫ ਬਿ ਨੂੰ ਪੰਜਾਬ ਤੋਂ ਦਖਣ ਨੂੰ ਚਾਲੇ ਪਾਉਣ ਸਮੇਂ ਇਸ ਵਿਚ ਜੋ ਪਾਠੀ ਲਗੇ ਉਨ੍ਹਾਂ ਦੇ ਪਵਿਤ੍ਰ ਨਾਮ ਵੀ ਦਰਜ ਕੀਤੇ ਹਨ:–

੧. ਭਾ. ਮਨੀ ਸਿੰਘ ਜੀ (ਸ਼ਹੀਦ)

੨. ਭਾ. ਧਰਮ ਸਿੰਘ ਜੀ (ਪਿਆਰੇ)

੩. ਭਾ. ਗੁਰਬਖ਼ਸ਼ ਸਿੰਘ (ਪੁਤ੍ਰ ਭਾਈ ਦਾਨ ਸਿੰਘ ਮਲਵਈ)

੪. ਭਾ. ਗੁਰਬਖ਼ਸ਼ ਸਿੰਘ (ਪ੍ਰਸਿਧ ਨਾਮ ਬਾ. ਰਾਮ ਕੁਇਰ ਜੀ)

੫. ਭਾ. ਸੰਤੋਖ ਸਿੰਘ ਜੀ (ਹਜ਼ੂਰੀਆ)

ਇਸ ਬ੍ਰਿਤਾਂਤ ਦਾ ਉਲੇਖ 'ਗੁਰੂ ਕੀ ਸਾਖੀਆਂ' ਲੇਖਕ ਭਾਈ ਸਰੂਪ ਸਿੰਘ ਜੀ ਭਲਾ ਰਚਨਾ ਕਾਲ ੧੮੦੯ ਬਿ. ਵਿਚ ਦਿਤਾ ਹੈ।

ਸ੍ਰੀ ਹਜ਼ੂਰੀ ਮ੍ਰਿਯਾਦਾ ਪ੍ਰਬੋਧ ਸ੍ਰੀ ਤਖਤ ਅਬਿਚਲ ਨਗਰ ਸਚਖੰਡ ਹਜ਼ੂਰ ਸਾਹਿਬ ਨਾਂਦੇੜ ਦੇ ਲੇਖਕ ਨੇ ਪੰਨਾ ੨੨੬ ਉਤੇ ਲਿਖਿਆ ਹੈ:–

"ਜੈ ਸਿੰਘ ਰਾਜੇ ਨੇ ਹਥ ਜੋੜ ਬੇਨਤੀ ਕਰੀ ਸਚੇ ਪਾਤਸ਼ਾਹ ਜੀਓ ਅਸੀਂ ਛੋਟੇ ਛੋਟੇ ਰਜਵਾੜੇ ਹਾਂ ਅਤੇ ਸਾਡੇ ਵਿਚ ਅਸਮੇਧ ਜਗ ਕਰਾਉਣ ਦੀ ਸਮਰਥਾ ਕਿਥੇ ਹੈ ਤਾਂ ਗੁਰੂ ਸਾਹਿਬ ਜੀ ਨੇ ਫੁਰਮਾਯਾ ਰਾਜਨ ਅਗ੍ਰ ਅਸਮੇਧ ਜਗ ਨਹੀਂ ਕਰਾ ਸਕਦਾ ਤਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਬਿਧੀ ਸਜੁੰਗਤ ਕਰਾ ਕੇ ਸਮਾਪਤੀ ਵਾਲੇ ਦਿਨ ਖੁਲ੍ਹਾ ਲੰਗਰ ਕਰ, ਤੇਰਾ ਰੋਗ ਹਟ ਜਾਏਗਾ ਔਰ ਭੁਲ ਬਖਸ਼ੀ ਜਾਏਗੀ। (ਸਾਖੀ ਹਵਾਲਾ ਗ੍ਰੰਥ ਗੁਰਮੁਖ ਪ੍ਰਕਾਸ)

ਕੀ ਗੁਰੂ ਸਾਹਿਬ ਅਸਮੇਧ ਜਗ ਕਰਾਉਣ ਦੇ ਪ੍ਰਚਾਰਕ ਸਨ ਜਾਂ ਨਿਰੰਕਾਰੀ ਬਾਣੀ ਦੇ ਅਨੁਆਈ ਸਨ? ਗੁਰਬਾਣੀ ਦੇ ਅਖੰਡ ਪਾਠ ਦੀ ਗਲ ਪਿਛੋਂ ਆਖਣੀ, ਗੁਰਮਤਿ ਦੇ ਵਿਰੁਧ ਹੈ ਅਤੇ ਮਨਘੜਤ ਗਲ ਜਾਪਦੀ ਹੈ।

ਉਪ੍ਰੋਕਤ ਤੱਥਾਂ ਤੋਂ ਇਹ ਸਿੱਧ ਹੁੰਦਾ ਹੈ ਕਿ ੪੪ ਸਾਲ ਦੇ ਅਰਸੇ ਵਿਚ ਕੋਈ ਅਖੰਡ ਪਾਠ ਨਹੀਂ ਹੋਇਆ।

ਪੁਰਾਤਨ ਸਮੇਂ ਵਿਚ ਛਾਪੇਖਾਨੇ ਦੀ ਅਣਹੋਂਦ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਕੁਝ ਗਿਣਤੀ ਵਿਚ ਹੀ ਸਨ, ਅਖੰਡ ਪਾਠ



Sri Satguru Jagjit Singh Ji eLibrary NamdhariElibrary@gmail.com

ਸ਼ਾਇਦ ਹੀ ਕਿਤੇ ਹੋਇਆ ਹੋਵੇ। ਮਹਾਰਾਜਾ ਰਣਜੀਤ ਸਿੰਘ ਰਾਜ ਵਿਚ ਪਾਵਨ ਸਰੂਪ ਉਤਾਰਿਆਂ ਵਿਚ ਵਾਧਾ ਹੋਇਆ। ਸਭ ਤੋਂ ਵੱਡੀ ਗੱਲ ਇਹ ਹੈ ਕਿ ਪੁਰਾਤਨ ਸਿਖ ਧਰਮ ਦੇ ਇਤਿਹਾਸਕ ਗ੍ਰੰਥ ਮਹਿਮਾ ਪ੍ਰਕਾਸ਼, ਗੁਰ ਬਿਲਾਸ ਪਾ. ੧੦ (ਕੋਇਰ ਸਿੰਘ), ਗੁਰ ਪ੍ਰਤਾਪ ਸੂਰਜ (ਭਾ. ਸੰਤੋਖ ਸਿੰਘ) ਵਿਚ ਉਪ੍ਰੋਕਤ ਅਖੰਡਪਾਠਾਂ ਦਾ ਕੋਈ ਜ਼ਿਕਰ ਨਹੀਂ ਮਿਲਦਾ। ਕੇਵਲ* ਗੁਰਬਿਲਾਸ ਪਾ. ੬ ਦੇ ਹਵਾਲੇ ਨਾਲ ਖੋਜੀਆਂ ਦੀ ਤਸੱਲੀ! ਨਹੀਂ ਹੁੰਦੀ।

ਸਿੰਘ ਸਭਾਵਾਂ, ਦਮਦਮੀ ਟਕਸਾਲ, ਸੰਤ ਅਮੀਰ ਸਿੰਘ ਜੀ ਸਤੋਗਲੀ ਅੰਮ੍ਰਿਤਸਰ ਵਾਲੀ ਟਕਸਾਲ, ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲਿਆਂ ਅਤੇ ਸੰਤ ਈਸ਼ਰ ਸਿੰਘ ਰਾੜੇ ਵਾਲਿਆਂ ਦੇ ਅਨੁਆਈ ਸੰਤ, ਅਖੰਡ ਕੀਰਤਨੀ ਜਥਿਆਂ ਅਤੇ ਹੋਰ ਸੰਤਾਂ ਮਹੰਤਾਂ ਦੇ ਡੇਰਿਆਂ ਦੀ ਵਖ ਵਖ ਮਰਯਾਦਾ ਇਸ ਨਿਰਣੈ ਦਾ ਅਕਟ ਸਬੂਤ ਹੈ ਕਿ ਗੁਰੂ ਪਾਤਿਸ਼ਾਹ ਜੀ ਨੇ ਨਾ ਕੋਈ ਅਖੰਡ ਪਾਠ ਆਪਣੇ ਜੀਵਨ ਕਾਲ ਵਿਚ ਕਰਵਾਇਆ, ਨਾ ਪ੍ਰੇਰਨਾ ਦਿੱਤੀ ਅਤੇ ਨਾ ਹੀ ਕੋਈ ਮਰਯਾਦਾ ਨਿਸ਼ਚਿਤ ਕੀਤੀ। ਜੇ ਆਪ ਜੀ ਨੇ ਪਾਠਾਂ ਦੀ ਕੋਈ ਮਰਯਾਦਾ ਥਾਪੀ ਹੁੰਦੀ ਤਾਂ ਸ੍ਰੋ. ਗੁ. ਪ੍ਰ. ਕਮੇਟੀ ਨੂੰ ਸਾਰੇ ਪੰਥ ਦੀਆਂ ਸਤਿਕਾਰਯੋਗ ਹਸਤੀਆਂ, ਚੋਣਵੇਂ ਸੰਤ ਅਤੇ ਸਿਖ ਵਿਦਵਾਨ ਇਕੱਤਰ ਕਰਕੇ ਸਿਖ ਰਹਿਤ ਮਰਯਾਦਾ ਵਿਚ ਸਾਰੀਆਂ ਰਹੁਰੀਤਾਂ ਮਰਯਾਦਾ ਦਾ ਏਕੀਕਰਨ ਕਰਨ ਦੀ ਕੀ ਲੋੜ ਪਈ ਸੀ?। 'ਸਿਖ ਰਹਿਤ ਮਰਯਾਦਾ' ਵਿਚ ਅਖੰਡਪਾਠ ਦੀ ਮਰਯਾਦਾ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:—

---

***੧ ਸੋਧਣ ਦਾ ਕਾਰਜ ਅਰੰਭ ਕਰਨ ਤੇ ਪਤਾ ਲਗਾ ਕਿ ਇਸ ਛਾਪੇ ਦੇ ਗ੍ਰੰਥ ਵਿਚ ਜੋ ਮੇਰੇ ਪਾਸ ਸੀ, ਮੇਰੀ ਕਿਆਸ ਤੋਂ ਭੀ ਸੈਂਕੜੇ ਗੁਣਾਂ ਵਧ ਭੁਲਾਂ ਸਨ ਤੇ ਬਹੁਤੀ ਥਾਈਂ ਤਾਂ ਅਜੇਹੀਆਂ ਭੁਲਾਂ ਸਨ ਜਿਨ੍ਹਾਂ ਨਾਲ ਅਸਲ ਭਾਵ ਤੋਂ ਉਲਟ ਅਰਥਾਂ ਦੇ ਅਨਰਥ ਹੋ ਰਹੇ ਸਨ। ਜੇ ਮੈਂ ਇਥੇ ਸਾਰੀਆਂ ਭੁਲਾਂ ਦਾ ਵਰਨਣ ਕਰਨ ਲਗਾਂ ਤਾਂ ਅਨੇਕਾਂ ਸਫੇ ਲੋੜੀਂਦੇ ਹਨ। ਨਮੂਨੇ ਮਾਤ੍ਰ ਇਹ ਦੱਸਣਾ ਵੀ ਕੁਥਾਂ ਨਹੀਂ ਹੋਵੇਗਾ। ਸੰਮਤਾਂ, ਨਾਵਾਂ ਤੇ ਥਾਵਾਂ ਸੰਬੰਧੀ ਵੀ ਬੇਅੰਤ ਭੁਲਾਂ ਸਨ। [ਗਿਆਨੀ ਇੰਦਰ ਸਿੰਘ ਗਿੱਲ, (ਸੰਪਾਦਿਕ) ਗੁਰਬਿਲਾਸ ਪਾ: ੬**



Sri Satguru Jagjit Singh Ji eLibrary NamdhariElibrary@gmail.com

(ੳ) ਅਖੰਡ ਪਾਠ ਕਿਸੇ ਭੀੜ ਜਾਂ ਉਤਸ਼ਾਹ ਵੇਲੇ ਕੀਤਾ ਜਾਂਦਾ ਹੈ। ਇਹ ਤਕਰੀਬਨ ੪੮ ਘੰਟੇ ਵਿਚ ਸੰਪੂਰਨ ਕੀਤਾ ਜਾਂਦਾ ਹੈ। ਇਸ ਵਿਚ ਪਾਠ ਲਗਾਤਾਰ ਬਿਨਾਂ ਰੋਕ ਦੇ ਕੀਤਾ ਜਾਂਦਾ ਹੈ। ਪਾਠ ਸਾਫ ਤੇ ਸੁੱਧ ਹੋਵੇ। ਬਹੁਤ ਤੇਜ਼ ਪੜ੍ਹਨਾ, ਜਿਸ ਤੋਂ ਸੁਣਨ ਵਾਲਾ ਕੁਝ ਸਮਝ ਨ ਸਕੇ, ਗੁਰਬਾਣੀ ਦੀ ਨਿਰਾਦਰੀ ਹੈ। ਅੱਖਰ ਮਾਤਰ ਦਾ ਧਿਆਨ ਰਖ ਕੇ ਪਾਠ ਸੁਧ ਤੇ ਸਾਫ ਕਰਨਾ ਚਾਹੀਏ, ਭਾਵੇਂ ਸਮਾਂ ਕੁਝ ਵਧੀਕ ਲਗ ਜਾਵੇ।

(ਅ) ਅਖੰਡ ਪਾਠ ਜਿਸ ਪਰਵਾਰ ਜਾਂ ਸੰਗਤ ਨੇ ਕਰਨਾ ਹੈ, ਉਹ ਆਪ ਕਰੇ, ਟੱਬਰ ਦੇ ਕਿਸੇ ਆਦਮੀ, ਸਾਕ ਸੰਬੰਧੀ, ਮਿਤ੍ਰ ਆਦਿ ਮਿਲ ਕੇ ਕਰਨ। ਪਾਠੀਆਂ ਦੀ ਗਿਣਤੀ ਮੁਕੱਰਰ ਨਹੀਂ।

ਜੇ ਕੋਈ ਆਦਮੀ ਆਪ ਪਾਠ ਨਹੀਂ ਕਰ ਸਕਦਾ, ਤਾਂ ਕਿਸੇ ਚੰਗੇ ਪਾਠੀ ਕੋਲੋਂ ਸੁਣ ਲਵੇ, ਪਰ ਇਹ ਨਾ ਹੋਵੇ ਕਿ ਪਾਠੀ ਆਪੇ ਇਕੱਲਾ ਬਹਿ ਕੇ ਪਾਠ ਕਰਦਾ ਰਹੇ ਤੇ ਸੰਗਤ ਜਾਂ ਟੱਬਰ ਦਾ ਕੋਈ ਆਦਮੀ ਨਾ ਸੁਣਦਾ ਹੋਵੇ। ਪਾਠੀ ਦੀ ਯਥਾ ਸ਼ਕਤਿ ਭੋਜਨ, ਬਸਤਰ ਆਦਿ ਨਾਲ ਯੋਗ ਸੇਵਾ ਕੀਤੀ ਜਾਵੇ।

(ੲ) ਅਖੰਡ ਪਾਠ ਜਾਂ ਹੋਰ ਕਿਸੇ ਤਰ੍ਹਾਂ ਦੇ ਪਾਠ ਵੇਲੇ ਕੁੰਭ, ਜੋਤ, ਨਲੀਏਰ ਆਦਿ ਰਖਣਾ ਜਾਂ ਨਾਲ ਨਾਲ ਜਾਂ ਵਿਚ ਵਿਚ ਕਿਸੇ ਹੋਰ ਬਾਣੀ ਦਾ ਪਾਠ ਜਾਰੀ ਰਖਣਾ, ਮਨਮਤ ਹੈ।

### ਅਖੰਡ ਪਾਠ ਦਾ ਆਰੰਭ

ਅਖੰਡ ਪਾਠ ਵੇਲੇ ਕੜਾਹ ਪ੍ਰਸ਼ਾਦ ਹੋਵੇ, ਫੇਰ ਆਨੰਦ ਸਾਹਿਬ (ਛੇ ਪਉੜੀਆਂ) ਦੇ ਪਾਠ ਮਗਰੋਂ ਅਰਦਾਸ ਕਰਕੇ ਅਤੇ ਹੁਕਮ ਲੈ ਕੇ ਪਾਠ ਦਾ ਆਰੰਭ ਕੀਤਾ ਜਾਵੇ।

### ਕੁੰਭ, ਠਰੇਲ, ਜੋਤਿ ਤੇ ਲਾਲ ਕਪੜਾ

ਗੁਰਮਤਿ ਮਾਰਤੰਡ (ਭਾ. ਕਾਨ੍ਹ ਸਿੰਘ ਜੀ ਨਾਭਾ) ਵਿਚ ਦਰਜ ਹੈ ਕਿ ਬਹੁਤ ਲੋਕ ਦਿਨ ਰਾਤ ਅਖੰਡ ਦੀਵਾ ਮਚਾਉਂਦੇ ਹਨ, ਜਲ ਦਾ ਘੜਾ ਅਤੇ ਨਲੇਰ ਫਲ ਆਦਿਕ ਰਖਦੇ ਹਨ ਪਰ ਇਹ ਮਰਯਾਦਾ ਆਰੰਭਤਾ ਤੋਂ ਨਹੀਂ



Sri Satguru Jagjit Singh Ji eLibrary NamdhariElibrary@gmail.com

ਚਲੀ। ਇਸ ਤਰ੍ਹਾਂ ਗੁਰੁਮਤ ਸੁਧਾਕਰ ਵਿਚ 'ਸਾਧ ਸੰਗਤ ਦੀ ਪ੍ਰਾਰਥਨਾ ਦੇ ਉਤਰ ਪਰ ਦਸਮ ਗੁਰੂ ਜੀ ਦੇ ਵਚਨ "ਗੁਰੂ ਗ੍ਰੰਥ ਸਾਹਿਬ ਦੇ ਪਾਠ ਤੋਂ ਸਭ ਫਲ ਪ੍ਰਾਪਤ ਹੁੰਦੇ ਹਨ' ਬਾਰੇ ਹੇਠ ਲਿਖਿਆ ਵਿਸ਼ੇਸ਼ ਫੁਟ ਨੋਟ ਦਿੱਤਾ ਹੈ:–

''ਸਭ ਸਿੱਖਾਂ ਨੂੰ ਲੋੜੀਂਦਾ ਹੈ ਕਿ ਨਿਤ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਕੇ ਅਥਵਾ ਸੁਣ ਕੇ ਫੇਰ ਸੰਸਾਰ ਦੇ ਵਿਹਾਰ ਕਰਣ, ਪਰੰਤੂ ਪਾਠ ਜਿਤਨਾ ਭੀ ਹੋਵੇ ਅਰਥ ਵਿਚਾਰ ਅਰ ਨਿਯਮਾਂ ਦੇ ਖੋਜ ਹਿਤ ਹੋਵੇ, ਜੋ ਲੋਕ ਹਿੰਦੂਆਂ ਦੇ ਜਪ, ਵਰਣੀਆਂ, ਭਾਗਵਤ ਦੇ ਸਪਤਾਹਕ ਆਦਿਕ ਦੀ ਨਕਲ ਕਰਕੇ ਖਾਸ ਸਮੇਂ ਦੇ ਅੰਦਰ ਭੋਗ ਪਾਉਂਦੇ ਹਨ, ਅਰ ਕਲਸ਼, ਨਾਲੇਰ ਦਿਨ ਨੂੰ ਦੀਪਕ ਆਦਿਕ ਰਖਦੇ ਹਨ ਅਰ ਪਾਠ ਦੀ ਉਜਰਤ ਮੁਕਰਰ ਕਰਦੇ ਹਨ, ਓਹ ਗੁਰੂ ਸਾਹਿਬ ਦੇ ਸਿਧਾਂਤ ਤੋਂ ਅਨਜਾਣ ਹਨ।''

ਹਿੰਦੂ ਲੋਕ ਧਰਮ ਗ੍ਰੰਥਾਂ ਦੇ ਪਾਠ ਰਖਣ ਵੇਲੇ ਦਿਸ਼ਾ ਕੂਲ ਵਿਚਾਰਦੇ ਹਨ। ਚੰਦ੍ਰਮਾ ਤੇ ਸੂਰਜ ਦੇ ਮੁਤਾਬਿਕ ਦੇਖਦੇ ਹਨ ਕਿ ਭੱਦਰਾ, ਜੋਗਣੀਆਂ, ਪ੍ਰੇਤਾਂ, ਜੂਨਾਂ ਕਿਸ ਦਿਸ਼ਾ ਵਿਚ ਹਨ ਪਾਠ ਸਮੇਂ ਵਿਘਨ ਪਾਂਦੀਆਂ ਹਨ। ਉਸ ਦਿਸ਼ਾ ਵਿਚ ਕੁੰਭ ਉਤੇ ਲਾਲ ਕਪੜੇ ਵਿਚ ਲਪੇਟ ਕੇ ਨਰੇਲ ਰਖਿਆ ਜਾਂਦਾ ਹੈ, ਉਸ ਉਤੇ ਮੌਲੀ (ਆਟੇ) ਦਾ ਧਾਗਾ ਘੜੇ ਦੇ ਗਲ ਨਾਲ ਬੰਨ੍ਹਿਆ ਜਾਂਦਾ ਹੈ। ਹਿੰਦੂ ਧਰਮ ਮਤ ਅਨੁਸਾਰ ਇਹ ਕਲਪ ਦੇਵਤੇ ਦੀ ਪੂਜਾ ਹੈ। ਇਹ ਦੇਵਤਾ ਜੋਗਨੀਆਂ ਨੂੰ ਪਾਠ ਵਿਚ ਵਿਘਨ ਪਾਉਣ ਤੋਂ ਰੋਕਦਾ, ਬਚਾਉਂਦਾ ਹੈ। ਘਿਉ ਦੀ ਜੋਤਿ (ਦੀਵਾ) ਦੇਵੀ ਮਾਤਾ ਦੀ ਪੂਜਾ ਹੈ। ਧੂਪ ਦੇਵੀ ਦੇਵਤਿਆਂ ਨੂੰ ਸੁਗੰਧ ਦੇਣ ਵਾਸਤੇ ਅਤੇ ਫੁਲ ਪੂਜਾ ਆਰਤੀ ਲਈ ਭੇਟ ਕੀਤੇ ਜਾਂਦੇ ਹਨ। ਅਸਲ ਵਿਚ ਮਹੰਤ ਲੋਕਾਂ ਨੇ ਜੋ ਹਿੰਦੂ ਮਤ ਅਤੇ ਵੇਦਾਂ ਦੇ ਕਰਮ ਕਾਂਡਾਂ ਤੋਂ ਪ੍ਰਭਾਵ ਲੈ ਕੇ ਇਹਨਾਂ ਰੀਤਾਂ ਦੇ ਅਨੁਆਈ ਬਣੇ ਹੋਏ ਸਨ, ਉਨ੍ਹਾਂ ਨੇ ਪ੍ਰਚਾਰੇ। ਗੁਰਮਤਿ ਤੋਂ ਅਨਜਾਣ ਲੋਕ ਇਹ ਸਮਝਦੇ ਹਨ ਜੇ ਕੁੰਭ ਨ ਰਖਿਆ, ਜੋਤਿ ਨਾ ਜਗਾਈ ਤਾਂ ਪਾਠ ਦਾ ਕੋਈ ਫਲ ਨਹੀਂ ਮਿਲੇਗਾ। ਅਨਾੜੀ ਗ੍ਰੰਥੀਆਂ, ਸੰਤਾਂ ਤੇ ਪ੍ਰਚਾਰਕਾਂ ਨੇ ਲੋਕਾਂ ਨੂੰ ਕੁਰਾਹੇ ਪਾਇਆ ਹੋਇਆ ਹੈ:–

**ਅਸੰਤ ਅਨਾੜੀ ਕਦੇ ਨ ਬੂਝੈ ॥** [ਪੰਨਾ ੧੬੦



Sri Satguru Jagjit Singh Ji eLibrary NamdhariElibrary@gmail.com

ਗੁਰਬਾਣੀ ਧੁਰੋਂ ਆਇਆ ਨਾਮ-ਸਿਮਰਨ ਤੇ ਪ੍ਰੇਮਾ-ਭਗਤੀ ਦਾ ਇਕ ਅਮੁੱਕ ਖਜ਼ਾਨਾ ਹੈ। ਕਰਮ ਕਾਂਡ ਛਡ ਕੇ ਗੁਰੂ ਤੇ ਪੂਰਨ ਭਰੋਸਾ ਰਖ ਕੇ ਜਦੋਂ ਗੁਰਬਾਣੀ ਦਾ ਪਾਠ ਕੀਤਾ ਜਾਵੇਗਾ ਤਾਂ ਸਿਖ ਦਾ ਲੋਕ ਪਰਲੋਕ ਸਵਰ ਜਾਵੇਗਾ, ਭਾਵ ਆਣਾ ਜਾਣਾ ਸਭ ਮੁਕ ਜਾਵੇਗਾ।

ਨਾਰੇਲ ਬਾਰੇ ਇਹ ਆਖਿਆ ਜਾਂਦਾ ਹੈ ਕਿ ਉਸ ਦੀ ਬਾਡੀ ਤੇ ਅੱਖਾਂ ਕੰਨ ਨਕ ਮੂੰਹ ਬਣਿਆ ਹੁੰਦਾ ਹੈ ਜੋ ਸ਼ਿਵ ਦੀ ਨਿਸ਼ਾਨੀ ਹੈ। ਕਿਉਂਕਿ ਸਿਖ ਇਤਿਹਾਸ ਵਿਚ ਗੁਰ ਗਦੀ ਸੌਂਪਣ ਸਮੇਂ ਵੀ ਪੰਜ ਪੈਸੇ ਤੇ ਨਾਰੇਲ ਦਾ ਜ਼ਿਕਰ ਆਉਂਦਾ ਹੈ। ਇਸ ਬਾਰੇ ਖੋਜ ਕਰਕੇ ਗੁਰਮਤਿ ਨਿਰਣਾ ਕਰਨ ਦੀ ਲੋੜ ਹੈ। 'ਸਿਖ ਰਹਿਤ ਮਰਯਾਦਾ' ਵਿਚ ਇਸ ਬਾਰੇ ਕੋਈ ਸੰਕੇਤ ਉਪਲਬਧ ਨਹੀਂ ਹੈ।





Sri Satguru Jagjit Singh Ji eLibrary NamdhariElibrary@gmail.com

## (੩) ਅਤਿ ਅਖੰਡ ਪਾਠ

ਇਕ ਪਾਠੀ ਇਕੋ ਆਸਣ ਤੇ ਬੈਠ ਕੇ ਸਮਾਪਤ ਕਰੇ, ਭੋਗ ਪੈਣ ਤੱਕ ਅੰਨ ਜਲ ਆਦਿ ਨਾ ਵਰਤੇ। ਇਹ ਪਾਠ ਨੌਂ ਪਹਿਰਾਂ ਵਿਚ ਸਮਾਪਤ ਹੁੰਦਾ ਹੈ। ਡੇਰਾ ਬਾਬਾ ਅਜਾਪਾਲ ਸਿੰਘ ਜੀ ਨਾਭਾ ਦੇ ਮਹੰਤ ਬਾਬਾ ਨਾਰਾਇਣ ਸਿੰਘ ਨੇ ਤਿੰਨ 'ਅਤਿ ਅਖੰਡ ਪਾਠ' ਕੀਤੇ ਜਿਨ੍ਹਾਂ ਦਾ ਜ਼ਿਕਰ ਪੰਜਾਬੀ ਮਹਾਨ ਕੋਸ਼ ਵਿਚ ਇਸ ਪ੍ਰਕਾਰ ਹੈ:–

''ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰਾ ਪਾਠ ਆਪ ਦੇ ਕੰਠਾਗ੍ਰ ਸੀ, ਹਰ ਮਹੀਨੇ ਚਾਰ ਪਾਠ ਆਪ ਨੇਮ ਨਾਲ ਕਰਦੇ ਸਨ, ਤਿੰਨ ਬਾਰ ਆਪ ਨੇ ਇਕੱਲਿਆਂ ਇੱਕ ਆਸਨ ਬੈਠਕੇ 'ਅਤਿ ਅਖੰਡ ਪਾਠ' ਕੀਤਾ। ਇਕ ਪਾਠ ਮਹਾਰਾਜਾ ਹੀਰਾ ਸਿੰਘ ਸਾਹਿਬ ਨਾਭਾਪਤੀ ਨੇ ਪ੍ਰੇਮ ਭਾਵ ਨਾਲ ਸੁਣਿਆ, ਮਹਾਰਾਜਾ ਨੇ ਪਾਠ ਦੇ ਭੋਗ ਤੇ ਜਾਗੀਰ ਦੇਣ ਦੀ ਇਛਾ ਪ੍ਰਗਟ ਕੀਤੀ, ਪਰ ਬਾਬਾ ਜੀ ਨੇ ਪਾਠ ਦੀ ਭੇਟਾ ਅੰਗੀਕਾਰ ਨਾ ਕੀਤੀ, ਜਦ ਪਾਠ ਸਮਾਪਤ ਕਰਕੇ ਬਾਬਾ ਜੀ ਪਾਲਕੀ ਵਿਚ ਬੈਠਕੇ ਡੇਰੇ ਨੂੰ ਜਾਣ ਲਗੇ, ਤਦ ਮਹਾਰਾਜ ਹੀਰਾ ਸਿੰਘ ਜੀ ਨੇ ਪਾਲਕੀ ਦੇ ਇਕ ਕਹਾਰ ਨੂੰ ਹਟਾ ਕੇ ਆਪਣੇ ਕੰਨ੍ਹੇ ਤੇ ਪਾਲਕੀ ਉਠਾਈ।''

ਇਸ ਟੀਕਾਕਾਰ ਉਤੇ ਵੀ ਗੁਰ-ਪਰਮੇਸ਼ਰ ਜੀ ਦੀ ਕਿਰਪਾ ਹੋਈ ਤੇ ਦੋ ਵਾਰੀ ਅਤਿ ਅਖੰਡ ਪਾਠਾਂ ਦੀ ਸੇਵਾ ਲਈ। ਇਕ ਗੁਰਦੁਆਰਾ ਨਾਢਾ ਸਾਹਿਬ ਦੇ ਅਸਥਾਨ ਉਤੇ ਅਤੇ ਦੂਜਾ 'ਗੁਰੂ ਕੇ ਲਾਹੌਰ' ਦੀ ਪਾਵਨ ਧਰਤੀ ਤੇ ਲੇਖਕ ਨੂੰ ਇਹ ਪ੍ਰੇਰਨਾ ਬਾਬਾ ਨਾਰਾਇਣ ਸਿੰਘ ਜੀ ਦੇ ਕੀਤੇ ਅਖੰਡ ਪਾਠਾਂ ਤੋਂ ਮਿਲੀ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਦੀ ੧੨ਵੀਂ ਪੋਥੀ ਦੇ ਆਕਾਰ-ਵਿਸਥਾਰ ਨੂੰ ਮੁਖ ਰਖਦਿਆਂ ਇਹਨਾਂ ਦਾ ਵਿਸਥਾਰ ਦੇਣ ਤੋਂ ਸੰਕੋਚ ਕੀਤਾ ਸੀ। ਇਹ ਪਾਠ ਕਿਸ ਰੰਗ ਵਿਚ ਹੋਏ, ਦੇਣਾ ਉਚਿਤ ਨਹੀਂ ਸੀ ਸਮਝਿਆ। ਸੋ, ਇਹ ਪਾਠ ਜਿਸ ਭੈ-ਭਾਵਨੀ ਤੇ ਬਿਧੀ ਨਾਲ ਹੋਏ ਦਾ ਵੇਰਵਾ ਇਸ ਤਰ੍ਹਾਂ ਹੈ:-



Sri Satguru Jagjit Singh Ji eLibrary NamdhariElibrary@gmail.com

## ਦੋ ਅਤਿ ਅਖੰਡ ਪਾਠ

ਜਦੋਂ ਲੇਖਕ ਆਈ.ਜੀ.ਪੋਲੀਸ ਪੰਜਾਬ ਦੇ ਦਫ਼ਤਰ ਵਿਚ ਸਰਵਿਸ ਕਰਦਾ ਸੀ, ਓਦੋਂ ਦਫ਼ਤਰ ਪੰਜਾਬ ਸਿਵਲ ਸੈਕਟਰੀਏਟ ਵਿਚ ਹੁੰਦਾ ਸੀ। ਦਿਨ ਨੂੰ ਅੱਧੀ ਛੁਟੀ ਸਮੇਂ ਪੰਜ-ਸਤ ਸਾਥੀ ਗੁਰਬਾਣੀ ਵੀਚਾਰ ਗੋਸ਼ਟੀ ਲਈ ਇਕੱਠੇ ਹੋ ਜਾਂਦੇ ਸਨ। ਐਤਵਾਰ ਜਾਂ ਹੋਰ ਕਿਸੇ ਛੁੱਟੀ ਵਾਲੇ ਦਿਨ ਜਿਥੇ ਗੁਰਮਤਿ ਕੀਰਤਨ ਜਾਂ ਅਖੰਡਪਾਠ ਦਾ ਪ੍ਰੋਗਰਾਮ ਹੁੰਦਾ ਸੀ, ਸਤਿਸੰਗੀਆਂ ਦਾ ਮੇਲ-ਮਿਲਾਪ ਬਣਿਆ ਰਹਿੰਦਾ ਸੀ। ਇਥੋਂ ਤਕ ਕਿ ਕਈ ਵਾਰ ਚੰਡੀਗੜ੍ਹ ਦੇ ਨੇੜੇ ਪਿੰਡਾਂ ਵਿਚ ਸਾਈਕਲਾਂ ਤੇ ਹੀ ਰੈਣ-ਸਬਾਈ ਕੀਰਤਨ ਦੀਆਂ ਹਾਜ਼ਰੀਆਂ ਭਰਨ ਦਾ ਅਵਸਰ ਪ੍ਰਾਪਤ ਹੋ ਜਾਂਦਾ ਸੀ। ਅਸਲ ਵਿਚ ਮਨੁੱਖ ਦੇ ਆਪਣੇ ਵਸ ਦੀ ਗਲ ਨਹੀਂ ਹੁੰਦੀ ਜਿਹੋ ਜਿਹੀ ਕਿਸੇ ਦੇ ਹਿਰਦੇ ਵਿਚ ਭੁਖ ਹੁੰਦੀ ਹੈ, ਕਰਤਾ ਪੁਰਖ ਜੀ ਆਪ ਉਸ ਦੀ ਪੂਰਤੀ ਕਰ ਦਿੰਦੇ ਹਨ। ਗੁਰਵਾਕ ਹਨ:–

**ਜੈਸੀ ਭੂਖ ਤੈਸੀ ਕਾ ਪੂਰਕੁ, ਸਗਲ ਘਟਾ ਕਾ ਸੁਆਮੀ॥**
**ਨਾਨਕ ਪਿਆਸ ਲਗੀ ਦਰਸਨ ਕੀ,**
**ਪ੍ਰਭੁ ਮਿਲਿਆ ਅੰਤਰਜਾਮੀ ॥** [ਪੰਨਾ ੬੧੩

ਗੁਰੂ ਦੀ ਬਖਸ਼ਿਸ਼ ਸਦਕਾ ਦਾਸਰੇ ਨੂੰ ੮ ਸਾਲ ਦੀ ਉਮਰ ਤੋਂ ਹੀ ਸ੍ਰੀ ਅਖੰਡਪਾਠ ਸਾਹਿਬ ਵਿਚ ਸ਼ਾਮਲ ਹੋਣ ਦਾ ਸੁਭਾਗ ਪ੍ਰਾਪਤ ਹੁੰਦਾ ਰਹਿੰਦਾ ਸੀ। ਗੁਰਬਾਣੀ ਦੇ ਨਿਰੰਤਰ ਪਾਠਾਂ ਦੇ ਨਾਲ ਨਾਲ ਵੀਚਾਰ ਵਾਲੀ ਬਿਰਤੀ ਸਦਕਾ ਧੁਰੋਂ ਆਈ ਬਾਣੀ ਭੁੰਚਣ ਦੀ ਲਗਨ ਵੀ ਬਣੀ ਰਹਿੰਦੀ ਸੀ। ਇਸ ਤਰ੍ਹਾਂ ਕਈ ਸੰਤ ਵਿਅਕਤੀਆਂ ਪਾਸੋਂ ਗੁਰਬਾਣੀ ਦੇ ਅਰਥ ਅਤੇ ਗੁਰੂ ਘਰ ਦੀ ਮਹਿਮਾ ਸੁਣਨ ਦਾ ਮੌਕਾ ਵੀ ਮਿਲ ਜਾਂਦਾ ਸੀ। ਵਿਸ਼ੇਸ਼ ਕਰਕੇ ਗ੍ਰੰਥੀ ਸਿੰਘਾਂ, ਪਾਠੀ ਸਿੰਘਾਂ ਨਾਲ ਮੇਰਾ ਬਚਪਨ ਤੋਂ ਹੀ ਪਿਆਰ ਸੀ, ਜਿਵੇਂ ਕਿ ਉਹ ਮੇਰੇ ਪੂਰਬਲੇ ਜਨਮ ਦੇ ਸੰਜੋਗੀ ਹੋਣ। ਇਸ ਬਾਰੇ ਪੜ੍ਹੋ ਲੇਖਕ ਦੀ ਪੁਸਤਕ 'ਸਫਲ ਜੀਵਨ ਤੇ ਵੈਰਾਗ ਲਹਿਰਾਂ' ਜਿਸ ਤੋਂ ਗੁਰਬਾਣੀ ਪਾਠਾਂ ਦੀ ਚੇਤਨਾ ਅਤੇ ਆਤਮਿਕ-ਰੰਗਾਂ ਦੀ ਆਭਾ ਪਾਠਕਾਂ ਨੂੰ ਸੁਤੇ ਹੀ ਖਿੱਚ ਪਾਉਂਦੀ ਹੈ।



Sri Satguru Jagjit Singh Ji eLibrary NamdhariElibrary@gmail.com

ਕਾਵਿ ਦਾ ਹਿਰਦੇ ਵਿਚ ਉਤਰਨਾ ਵੀ ਗੁਰਬਾਣੀ ਪਾਠ ਦੀ ਬਖਸ਼ਿਸ਼ ਹੀ ਸੀ। ਰਸ ਭਿੰਨਾ ਪਾਠ ਤੇ ਕੀਰਤਨ ਕਰਦਿਆਂ ਲੇਖਕ ਦੇ ਹਿਰਦੇ ਵਿਚ ਇਹ ਭਾਵਨਾ ਘਰ ਕਰ ਗਈ ਸੀ:--

**ਕਰਨ ਕਰਾਵਨ ਆਪੇ ਆਪਿ ॥**

**ਸਦਾ ਸਦਾ ਨਾਨਕ ਹਰਿ ਜਾਪਿ ॥** [ਪੰਨਾ ੨੧੯

ਜਦੋਂ ਸਤਿਗੁਰੂ 'ਮੈਂ' ਕਢ ਕੇ 'ਤੂੰ' ਭਰ ਦੇਣ ਤਾਂ 'ਮੈਂ' ਭੁਲ ਜਾਂਦੀ ਹੈ, ਬਾਣੀ ਰਾਹੀਂ ਰਸਨਾ ਅਤੇ ਹਿਰਦੇ ਵਿਚ 'ਤੂੰ ਤੂੰ' ਦਾ ਅਲਾਪ ਹੋਣ ਲਗ ਪੈਂਦਾ ਹੈ ਜਿਵੇਂ ਕਿ ਭਗਤ ਕਬੀਰ ਜੀ ਦੇ ਅੰਮ੍ਰਿਤ ਬਚਨ ਹਨ:--

ੳ) **ਕਬੀਰ ਤੂੰ ਤੂੰ ਕਰਤਾ ਤੂ ਹੂਆ,**
**ਮੁਝ ਮੈ ਰਹਾ ਨ ਹੂੰ ॥**
**ਜਬ ਆਪਾ ਪਰ ਕਾ ਮਿਟਿ ਗਇਆ,**
**ਜਤ ਦੇਖਉ ਤਤ ਤੂ ॥** [ਪੰਨਾ ੧੩੭੫

ਅ) **ਕਬੀਰ ਨ ਹਮ ਕੀਆ ਨ ਕਰਹਗੇ, ਨਾ ਕਰ ਸਕੈ ਸਰੀਰੁ ॥**
**ਕਿਆ ਜਾਨਉ ਕਿਛੁ ਹਰਿ ਕੀਆ,**
**ਭਇਓ ਕਬੀਰੁ ਕਬੀਰੁ॥** [ਪੰਨਾ ੧੩੬੭

ਹਰ ਐਤਵਾਰ ਨੂੰ ਅਤੇ ਵਿਸ਼ੇਸ਼ ਕਰਕੇ ਪੂਰਨਮਾਸ਼ੀ ਤੇ ਛੁੱਟੀ ਵਾਲੇ ਦਿਨ ਗੁਰਦੁਆਰਾ ਨਾਡਾ ਸਾਹਿਬ ਸੰਗਤਾਂ ਇਸ ਅਸਥਾਨ ਦੀ ਪਾਵਨ ਧੂੜੀ ਮਸਤਕ ਤੇ ਲਾਉਣ ਲਈ ਜਾਂਦੀਆਂ ਸਨ। ਇਸ ਰਮਣੀਕ ਅਸਥਾਨ ਤੇ ਆਤਮ-ਰੰਗੀ ਲਹਿਰਾਂ ਦੁਆਰਾ ਸਤਿਗੁਰੂ ਸਚੇ ਪਾਤਿਸ਼ਾਹ ਗੁਰੂ ਗੋਬਿੰਦ ਜੀ ਦੇ ਤੇਜੱਸਵੀ, ਨੂਰੀ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ ਉਸ ਦੇ ਤੁਫ਼ੈਲ 'ਇਕ-ਤਾਰਾ' ਮਿਲਿਆ ਜਿਸ ਨਾਲ ਲੇਖਕ ਇਸ ਗੁਰਦੁਆਰੇ ਦੇ ਪ੍ਰਕਾਸ਼-ਅਸਥਾਨ ਤੇ ਇਕ ਤਾਰੇ ਨਾਲ ਕੀਰਤਨ ਕਰਦਾ ਹੁੰਦਾ ਸੀ। ਜੋ ਨਜ਼ਾਰੇ ਅਨੁਭਵ ਵਿਚ ਆਏ ਉਹ ਸਾਕਾਰ ਰੂਪ ਵਿਚ ਮੂਰਤੀਮਾਨ ਹੋਏ ਵੇਖੇ।

ਦਫ਼ਤਰ ਵਿਚ ਸਤਿਸੰਗੀਆਂ ਨੂੰ ਸੱਦਾ ਦਿੱਤਾ ਕਿ ਇਕ ਚੋਕੜੇ ਤੇ 'ਅਤਿ ਸ੍ਰੀ ਅਖੰਡ ਪਾਠ ਸਾਹਿਬ' ਗੁਰਦੁਆਰਾ ਸ੍ਰੀ ਨਾਡਾ ਸਾਹਿਬ ਦੇ ਅਸਥਾਨ



Sri Satguru Jagjit Singh Ji eLibrary NamdhariElibrary@gmail.com

ਤੇ ਗੁਰੂ ਪਾਤਿਸ਼ਾਹ ਜੀ ਨੇ ਆਪ ਕਰਾਉਣੇ ਹਨ, ਉਹ ਵੀ ਬੜੇ ਅਸਚਰਜ ਹੋ ਕੇ ਕਹਿਣ ਲਗੇ ਤੁਸੀਂ ਕਲਿਆਂ ਸਮਗਰ ਬਾਣੀ ਦਾ ਪਾਠ ਕਰ ਲਵੋਗੇ?' ਪਰ ਅਜਿਹੀਆਂ ਘਟਨਾਵਾਂ ਦਿਮਾਗੀ ਪ੍ਰਸ਼ਨ-ਉਤਰਾਂ ਦੀਆਂ ਪ੍ਰਤੀਕ ਨਹੀਂ ਹੁੰਦੀਆਂ। ਆਖ਼ਰ ਮਿਤੀ ੧੪ ਅਕਤੂਬਰ, ੧੯੯੧ (ਸ਼ਨੀਚਰਵਾਰ) ਅੰਮ੍ਰਿਤ ਵੇਲੇ ੧ ਵਜ ਕੇ ੧੦ ਮਿੰਟ ਪਾਠ ਆਰੰਭ ਕਰਨ ਦੀ ਜੋ ਪ੍ਰੇਰਨਾ ਮਿਲੀ, ਉਸ ਅਨੁਸਾਰ ਅਮਲ ਆਰੰਭ ਹੋ ਗਿਆ।

ਪੰਚਕੂਲੇ ਤੋਂ ਨਾਡਾ ਸਾਹਿਬ ਜਾਣ ਵੇਲੇ ਰਸਤੇ ਵਿਚ ਨਦੀ ਆਉਂਦੀ ਹੈ ਜਿਸ ਵਿਚ ਬਾਰਸ਼ ਹੋਣ ਨਾਲ ਕਾਫ਼ੀ ਪਾਣੀ ਭਰ ਜਾਂਦਾ ਹੈ। ਉਸ ਦਿਨ ਨਦੀ ਵਿਚ ਪਾਣੀ ਬੜੀ ਤੇਜ਼ ਰਫ਼ਤਾਰ ਨਾਲ ਚਲ ਰਿਹਾ ਸੀ। ਜਦੋਂ ਲੇਖਕ ਪਰਵਾਰ ਤੇ ਸਤਿਸੰਗੀ ਵੀਰਾਂ ਸਹਿਤ ਨਦੀ ਵਿਚ ਦਾਖ਼ਲ ਹੋਇਆ ਤਾਂ ਹੱਥ ਵਿਚ ਚਪਲਾਂ ਦਾ ਜੋੜਾ ਫੜਿਆ ਹੋਇਆ ਸੀ, ਇਕ ਪੈਰ ਹੱਥ ਚੋਂ ਗਿਰ ਗਿਆ, ਜਦੋਂ ਚੱਪਲ ਫੜਨ ਲੱਗਾ ਤਾਂ ਐਨਕ ਗਿਰ ਗਈ। ਸਤਿਸੰਗੀ ਕਹਿਣ ਲਗੇ 'ਭਾਈ ਸਾਹਿਬ ਜੀ! ਹੁਣ ਐਨਕ ਤੋਂ ਬਿਨਾ ਕਿਵੇਂ ਪਾਠ ਕਰੋਗੇ?' ਦਾਸਰੇ ਨੇ ਉਤਰ ਦਿੱਤਾ "ਗੁਰੂ ਪਿਆਰਿਓ! ਇਹ ਪਾਠ ਦਾਸਰੇ ਨੇ ਨਹੀਂ ਕਰਨਾ ਗੁਰੂ ਪਾਤਿਸ਼ਾਹ ਜੀ ਨੇ ਆਪ ਕਰਾਉਣਾ ਹੈ।

'ਅਤਿ ਅਖੰਡ ਪਾਠ' ਦੀ ਆਰੰਭਤਾ ਤੇ ਸਮਾਪਤੀ ਬਾਰੇ ਅੰਤਰ ਆਤਮੇ ਜੋ ਪ੍ਰੇਰਨਾ ਹੋਈ, ਉਸ ਬਾਰੇ ਲਿਖਤੀ ਰੂਪ ਵਿਚ ਹੇਠ ਲਿਖਿਆ ਪ੍ਰੋਗਰਾਮ ਸੰਗਤਾਂ ਦੀ ਗਿਆਤ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਰਖ ਦਿੱਤਾ:—

ੴ ਸਤਿਗੁਰ ਪ੍ਰਸਾਦਿ॥

ਹਰਿ ਸਿਮਰਨ ਕੀ ਸਗਲੀ ਬੇਲਾ ॥

ਹਰਿ ਸਿਮਰਨ ਬਹੁ ਮਾਹਿ ਇਕੇਲਾ॥

*ਪਰਮਸਤਿਕਾਰ ਯੋਗ ਗੁਰੂ ਪਿਆਰੀ ਤੇ ਸਵਾਰੀ ਸਾਧ ਸੰਗਤ ਜੀਓ,*

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਿਹ॥



Sri Satguru Jagjit Singh Ji eLibrary NamdhariElibrary@gmail.com

ਇਹ ਅਤਿ ਸ੍ਰੀ ਅਖੰਡਪਾਠ ਸਾਹਿਬ ਕਲਗ਼ੀਧਰ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪ ਆਪਣੀ ਮਿਹਰ ਤੇ ਬਖਸ਼ਿਸ਼ ਦੁਆਰਾ ਆਪਣੇ ਸੇਵਕ ਪਾਸੋਂ ਇਸ ਪਵਿੱਤਰ ਅਸਥਾਨ ਤੇ ਕਰਾਉਣਾ ਹੈ। ਆਪ ਦੀਆਂ ਸ਼ੁਭ ਅਸੀਸਾਂ ਦਾ ਸਦਕਾ ਹੀ ਇਸ ਨਿਰਬਲ ਜੀਵ ਤੋਂ ਸਾਰਾ ਕਾਰਜ ਆਪ ਵਿਚੋਲਾ ਬਣ ਕੇ ਕਰਾਉਣਗੇ।

ਜਨਮ ਸਾਖੀ ਵਿੱਚ ਜ਼ਿਕਰ ਆਉਂਦਾ ਹੈ "ਬਾਬੇ ਕਹਿਆ ਚਾਰ ਬਣੀਆਂ ਹੈਨ- ਪਹਿਲੇ ਪਰਾ, ਦੂਜੀ ਪਸੰਤੀ, ਤੀਜੀ ਮੱਧਮਾਂ, ਚੌਥੀ ਬੈਖਰੀ- ਪਰ ਸੋਈ ਬਾਣੀ ਵਿਸੇਖ ਹੈ ਜੋ ਯਕ ਦਿਲ ਹੋ ਕੇ ਕਰਤਾਰ ਨੂੰ ਯਾਦ ਕਰੀਏ।"

ਸੋ ਇਹ 'ਅਤਿ ਸ੍ਰੀ ਅਖੰਡ ਪਾਠ ਸਾਹਿਬ' ਬੈਖਰੀ ਤੇ ਮੱਧਮਾਂ ਬਾਣੀ ਵਿਚ ਹੋਣਗੇ। ਆਰੰਭ ਵਿਚ ਜਪੁ ਜੀ ਸਾਹਿਬ, ਮੱਧ ਵਿਚ ਜੈਤਸਰੀ ਦੀ ਵਾਰ ਤੇ ਅੰਤ ਵਿਚ ਸਲੋਕ ਮਹਲਾ ੯ ਬੈਖਰੀ ਵਿੱਚ ਤੇ ਬਾਕੀ ਮੱਧਮਾ ਵਿੱਚ ਸੁਰਤਿ ਨਾਲ ਪਾਠ ਹੋਵੇਗਾ। ਗੁਰੂ ਹਜ਼ੂਰੀ ਵਿਚ ਬੈਠੇ ਸਜਣ ਨਾਮ ਸਿਮਰਨ ਵਿਚ ਰਹਿਣ ਤਾਂ ਜੋ ਚੰਗੇ ਪ੍ਰਮਾਣੂਆਂ ਨਾਲ ਸਾਡੇ ਸਾਰਿਆਂ ਦੇ ਅੰਤਰ ਆਤਮੇ ਸ਼ੁੱਧ ਰਹਿਣ ਤੇ ਸੁਰਤਿ ਦਾ ਟਿਕਾ ਬਣਿਆ ਰਹੇ।

ਮਨ ਹੱਠ ਨਾਲ ਪਾਠ ਨਹੀਂ ਕਰਨਾ, ਜੇ ਸਰੀਰ ਨੂੰ ਖੇਦ ਹੋਇਆ ਤਾਂ ਦਾਸ ਇਸ਼ਾਰਾ ਕਰ ਦੇਵੇਗਾ ਤੇ ਦੂਜਾ ਪਾਠੀ ਸਿੰਘ ਪਾਠ ਨੂੰ ਸੰਪੂਰਨ ਕਰ ਦੇਵੇਗਾ। ਸਾਨੂੰ ਤਾਂ ਲੋੜ ਰਸ ਦੀ ਹੈ, ਜਿਵੇਂ ਮੇਰੇ ਚੋਜੀ ਪ੍ਰੀਤਮ ਜੀ ਬਖ਼ਸ਼ ਦੇਣ। ਜੇ ਸੰਗਤ ਵਿਚੋਂ ਕਿਸੇ ਸਜਣ ਦਾ ਇਕੋ ਆਸਣ ਤੇ ਬੈਠ ਕੇ ਆਦਿ ਤੋਂ ਅੰਤ ਤੀਕ ਪਾਠ ਸੁਣਨ ਦਾ ਵੀਚਾਰ ਹੋਵੇ ਤਾਂ ਓਸ ਬਾਰੇ ਕਲਗੀਧਰ ਪਾਤਿਸ਼ਾਹ ਦੇ ਚਰਨਾਂ ਵਿਚ ਬੇਨਤੀ ਕੀਤੀ ਜਾਵੇਗੀ ਕਿ ਦਾਤਾਰ ਜੀਓ ਆਪ ਆਪਣਾ ਬੱਲ ਬਖਸ਼ੋ ਤੇ ਗੁਰਮੁਖ ਪਿਆਰੇ ਨੂੰ ਆਪਣੀ ਕਲਾ ਦੁਆਰਾ ਆਦਿ ਤੋਂ ਅੰਤ ਤੀਕ ਪਾਠ ਸੁਣਾਓ।

ਦਾਸਰਾ ਸਦਾ ਭੁਲਣਹਾਰ ਹੈ। ਗੁਰ ਸੰਗਤ ਆਪ ਬਖਸ਼ ਲਵੇ। ਸਾਧ ਸੰਗਤ ਜੀ, ਆਪ ਜੀ ਸਾਰੇ ਅਰਦਾਸ ਵਿਚ ਜੁੜ ਕੇ ਬੇਨਤੀ ਕਰਨਾ ਕਿ



Sri Satguru Jagjit Singh Ji eLibrary NamdhariElibrary@gmail.com

ਕਲਗੀਧਰ ਪਾਤਿਸ਼ਾਹ ਆਪ ਸਾਨੂੰ ਸਹਿਜ ਅਵਸਥਾ ਵਿਚ ਸੁਰਤਿ ਨਾਲ ਪਾਠ ਕਰਨ ਤੇ ਸੁਣਨ ਦਾ ਬਲ ਬਖਸ਼ਨ ਤਾਂ ਜੋ ਸਾਡਾ ਸਾਰਿਆਂ ਦਾ ਇਹ ਲੋਕ ਸੁਖੀ ਪਰਲੋਕ ਸੁਹੇਲਾ ਹੋਵੇ।

*ਆਪ ਜੀ ਦੇ ਚਰਨਾਂ ਦੀ ਧੂੜੀ ਦਾ ਜਾਚਕ*

ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਅਪਾਰ ਬਖਸ਼ਿਸ਼ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਤਿ ਸ੍ਰੀ ਅਖੰਡਪਾਠ ਸਾਹਿਬ ਦਾ ਸਮਾਗਮ ਹੇਠ ਲਿਖੇ ਅਨੁਸਾਰ ਹੋਵੇਗਾ:-

## *ਪ੍ਰੋਗਰਾਮ*

੧- ਸੋਦਰ (ਰਹਿਰਾਸ) ਦਾ ਪਾਠ ਗੁਰਦੁਆਰਾ ਨਾਢਾ ਸਾਹਿਬ ਦੇ ਅਸਥਾਨ ਤੇ ਕਰਨਾ ਹੈ।

੨- ਅਰਦਾਸ ਤੋਂ ਉਪ੍ਰੰਤ ਗੁਰੂ ਦੀ ਕਿਰਪਾ ਨਾਲ ਅਖੰਡ ਕੀਰਤਨ ਆਰੰਭ ਹੋਵੇਗਾ।

੩- ਗੁਰੂ ਦੀ ਮਿਹਰ ਦਾ ਸਦਕਾ ਅਤਿ ਸ੍ਰੀ ਅਖੰਡ ਪਾਠ ਸਾਹਿਬ ਸ਼ਨੀਚਰਵਾਰ ੧੪ ਅਕਤੂਬਰ, ੧੯੯੧ ਅੰਮ੍ਰਿਤ ਵੇਲੇ ੧-੧੦ ਮਿੰਟ ਦੇ ਲਗਭਗ ਆਰੰਭ ਹੋਵੇਗਾ।

ਵਧੇਰੇ ਵੇਰਵੇ ਸਹਿਤ:

ਮੂਲ ਮੰਤ੍ਰ ਦਾ ਪਾਠ - ੧

੧੧-੪੫ ਤੋਂ ੧੨ ਕੇਵਲ ਵਾਹਿਗੁਰੂ ਸ਼ਬਦ ਦਾ ਬਿਲੋਵਨਾ।

ਉਪ੍ਰੰਤ ਪੰਜ ਸ਼ਬਦ ਬੇਨਤੀ ਦੇ ਹੇਠ ਦਰਜ ਹਨ:-

(੧) ਸੂਹੀ ਮਹਲਾ ੫ (੭੩੮)

ਕਿਆ ਗੁਣ ਤੇਰੇ ਸਾਰਿ ਸਮ੍ਹਾਲੀ, ਮੋਹਿ ਨਿਰਗੁਨ ਕੇ ਦਾਤਾਰੇ॥ ਬੈ ਖਰੀਦੁ ਕਿਆ ਕਰੇ ਚਤੁਰਾਈ, ਇਹੁ ਜੀਉ ਪਿੰਡੁ ਸਭ ਥਾਰੇ ॥੧॥ ਲਾਲ ਰੰਗੀਲੇ ਪ੍ਰੀਤਮ ਮਨਮੋਹਨ, ਤੇਰੇ ਦਰਸਨ ਕਉ ਹਮ ਬਾਰੇ ॥੧॥ਰਹਾਉ॥ ਪ੍ਰਭੁ ਦਾਤਾ ਮੋਹਿ ਦੀਨੁ ਭਿਖਾਰੀ, ਤੁਮ ਸਦਾ ਸਦਾ ਉਪਕਾਰੇ॥ ਸੋ ਕਿਛੁ ਨਾਹੀ ਜਿ ਮੈ ਤੇ



Sri Satguru Jagjit Singh Ji eLibrary NamdhariElibrary@gmail.com

ਹੋਵੈ, ਮੇਰੇ ਠਾਕੁਰ ਅਗਮ ਅਪਾਰੇ ॥੨॥ ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ, ਬਿਧਿ ਕਿਤੁ ਪਾਵਉ ਦਰਸਾਰੇ ॥ ਮਿਤਿ ਨਹੀ ਪਾਈਐ ਅੰਤੁ ਨ ਲਹੀਐ, ਮਨੁ ਤਰਸੈ ਚਰਨਾਰੇ ॥੩॥ ਪਾਵਉ ਦਾਨੁ ਢੀਠੁ ਹੋਇ ਮਾਗਉ, ਮੁਖਿ ਲਾਗੈ ਸੰਤ ਰੇਨਾਰੇ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ, ਪ੍ਰਭਿ ਹਾਥ ਦੇਇ ਨਿਸਤਾਰੇ ॥੪॥੬॥

(੨) **ਸੂਹੀ ਮਹਲਾ ੫**

ਜਬ ਕਛੁ ਨ ਸੀਓ ਤਬ ਕਿਆ ਕਰਤਾ, ਕਵਨ ਕਰਮ ਕਰਿ ਆਇਆ॥ ਅਪਨਾ ਖੇਲੁ ਆਪਿ ਕਰਿ ਦੇਖੈ, ਠਾਕੁਰਿ ਰਚਨ ਰਚਾਇਆ ॥੧॥ ਰਹਾਉ॥ ਗਣਤੀ ਗਣੀ ਨ ਛੂਟੈ ਕਤਹੂ, ਕਾਚੀ ਦੇਹ ਇਆਣੀ॥ ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ, ਤੇਰੀ ਬਖਸ ਨਿਰਾਲੀ॥੨॥ ਜੀਅ ਜੰਤ ਸਭ ਤੇਰੇ ਕੀਤੇ, ਘਟਿ ਘਟਿ ਤੁਹੀ ਧਿਆਈਐ॥ ਤੇਰੀ ਗਤਿ ਮਿਤਿ ਤੂਹੈ ਜਾਣਹਿ, ਕੁਦਰਤਿ ਕੀਮ ਨ ਪਾਈਐ॥੩॥ ਨਿਰਗੁਣੁ ਮੁਗਧੁ ਅਜਾਣੁ ਅਗਿਆਨੀ, ਕਰਮ ਧਰਮ ਨਹੀ ਜਾਣਾ॥ ਦਇਆ ਨਾਨਕ ਗੁਣ ਗਾਵੈ, ਮਿਠਾ ਲਗੈ ਤੇਰਾ ਭਾਣਾ॥੪॥੬॥੫੩॥

(੩) **ਭੈਰਉ ਮਹਲਾ ੫**

ਤੂ ਮੇਰਾ ਪਿਤਾ, ਤੂ ਹੈ ਮੇਰਾ ਮਾਤਾ ॥ ਤੂ ਮੇਰੇ ਜੀਅ ਪ੍ਰਾਨ ਸੁਖ ਦਾਤਾ ॥ ਤੂ ਮੇਰਾ ਠਾਕੁਰੁ ਹਉ ਦਾਸੁ ਤੇਰਾ ॥ ਤੁਝ ਬਿਨੁ ਅਵਰੁ ਨਹੀ ਕੋ ਮੇਰਾ॥੧॥ ਕਰਿ ਕਿਰਪਾ ਕਰਹੁ ਪ੍ਰਭ ਦਾਤਿ॥ ਤੁਮਰੀ ਉਸਤਤਿ ਕਰਉ ਦਿਨ ਰਾਤਿ ॥ ੧॥ਰਹਾਉ॥ ਹਮ ਤੇਰੇ ਜੰਤ, ਤੂ ਬਜਾਵਨਹਾਰਾ॥ ਹਮ ਤੇਰੇ ਭੇਖਾਰੀ, ਦਾਨ ਦੇਹਿ ਦਾਤਾਰਾ ॥ ਤਉ ਪਰਸਾਦਿ, ਰੰਗ ਰਸ ਮਾਣੇ ॥ ਘਟ ਘਟ ਅੰਤਰਿ, ਤੁਮਹਿ ਸਮਾਣੇ ॥ ਤੁਮਰੀ ਕ੍ਰਿਪਾ ਤੇ, ਜਪੀਐ ਨਾਉ॥ ਸਾਧ ਸੰਗਿ, ਤੁਮਰੇ ਗੁਣ ਗਾਉ॥ ਤੁਮਰੀ ਦਇਆ ਤੇ, ਹੋਇ ਦਰਦ ਬਿਨਾਸੁ॥ ਤੁਮਰੀ ਮਇਆ ਤੇ, ਕਮਲ ਬਿਗਾਸੁ ॥੩॥ ਹਉ ਬਲਿਹਾਰਿ ਜਾਉ, ਗੁਰਦੇਵ॥ ਸਫਲ ਦਰਸਨੁ, ਜਾ ਕੀ ਨਿਰਮਲ ਸੇਵ॥ ਦਇਆ ਕਰਹੁ, ਠਾਕੁਰ ਪ੍ਰਭ ਮੇਰੇ॥ ਗੁਣ ਗਾਵੈ ਨਾਨਕੁ, ਨਿਤ ਤੇਰੇ॥੪॥੧੮॥੩੧॥



Sri Satguru Jagjit Singh Ji eLibrary NamdhariElibrary@gmail.com

(੪) **ਰਾਗ ਸੋਰਠਿ ਪਾਤਸ਼ਾਹੀ ੧੦**

ਪ੍ਰਭ ਜੂ, ਤੋ ਕਹ ਲਾਜ ਹਮਾਰੀ ॥ ਨੀਲ ਕੰਠ ਨਰਹਰਿ ਨਾਰਾਇਣ, ਨੀਲ ਬਸਨ ਬਨਵਾਰੀ ॥੧॥ ਰਹਾਉ ॥ ਪਰਮ ਪੁਰਖ ਪਰਮੇਸਰੁ ਸੁਆਮੀ, ਪਾਵਨ ਪਉਨ ਅਹਾਰੀ ॥ ਮਾਧਵ ਮਹਾ ਜੋਤਿ ਮਧ ਮਰਦਨ, ਮਾਨ ਮੁਕੰਦ ਮੁਰਾਰੀ ॥੧॥ ਨਿਰ ਬਿਕਾਰ ਨਿਰਜੁਰ ਨਿੰਦ੍ਰਾ ਬਿਨੁ, ਨਿਰ ਬਿਖ ਨਰਕ ਨਿਵਾਰੀ ॥ ਕ੍ਰਿਪਾਸਿੰਧ ਕਾਲ ਤ੍ਰੈ ਦਰਸੀ, ਕੁਕ੍ਰਿਤ ਪ੍ਰਾਨਸਨਕਾਰੀ ॥੨॥ ਧਨਰਪਾਨ ਧ੍ਰਿਤਮਾਨ ਧਰਾਧਰ ਅਨ ਬਿਕਾਰ ਅਸਿ ਧਾਰੀ ॥ ਹੌਂ ਮਤਿ ਮੰਦ ਚਰਨ ਸਰਨਾਗਤਿ, ਕਰ ਗਹਿ ਲੇਹੁ ਉਬਾਰੀ ॥੩॥

(੫) **ਸਵੈਯਾ**

ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋਂ। ਨ ਡਰੋ ਅਰਿ ਸਿਉ ਜਬ ਜਾਇ ਲਰੋਂ, ਨਿਸਚੈ ਕਰ ਆਪਨੀ ਜੀਤ ਕਰੋ। ਅਰ ਸਿਖ ਹੌਂ ਆਪਨੇ ਹੀ ਮਨ ਕੌਂ, ਇਹ ਲਾਲਚ ਹਉ ਗੁਨ ਤਉ ਉਚਰੋਂ॥ ਜਬ ਆਵ ਕੀ ਅਉਧ ਨਿਦਾਨ ਬਨੈ, ਅਤ ਹੀ ਰਨ ਮੈ ਤਬ ਜੂਝ ਮਰੋ॥ (ਚੰਡੀ ਦੀ ਵਾਰ)

ਇਸ ਤੋਂ ਉਪਰੰਤ ਅਨੰਦ ਸਾਹਿਬ ਦੀਆਂ ਛੇ ਪਉੜੀਆਂ

ਪੰਜ ਮੂਲ ਮੰਤ੍ਰ ਦੇ ਪਾਠ ਤੇ ਫਿਰ ਪੜਨਾ ਹੈ "ਜਾਮਿ ਗੁਰੂ ਹੋਇ ਵਲ, ਧਨਹਿ ਕਿਆ ਗਾਰਵੁ ਦਿਜਇ॥ ਜਾਮਿ ਗੁਰੂ ਹੋਇ ਵਲ, ਲਖ ਬਾਹੇ ਕਿਆ ਕਿਜਇ॥ ਜਾਮਿ ਗੁਰੂ ਹੋਇ ਵਲ, ਗਿਆਨ ਅਰੁ ਧਿਆਨ ਅਨਨ ਪਰਿ॥ ਜਾਮਿ ਗੁਰੂ ਹੋਇ ਵਲ, ਸਬਦੁ ਸਾਖੀ ਸੁ ਸਚਹ ਘਰਿ॥ ਜੋ ਗੁਰੂ ਗੁਰੂ ਅਹਿਨਿਸਿ ਜਪੈ ਦਾਸੁ ਭਟੁ ਬੇਨਤਿ ਕਹੈ॥ ਜੋ ਗੁਰੂ ਨਾਮੁ ਰਿਦ ਮਹਿ ਧਰੈ ਸੋ ਜਨਮ ਮਰਣ ਦੁਹ ਥੇ ਰਹੈ॥ (ਪੰਨਾ ੧੩੯੯)

ਸਲੋਕ- ਪਵਣ ਗੁਰੂ ਪਾਣੀ ਪਿਤਾ.....

ਅਰਦਾਸਿ

ਆਗਯਾ ਭਈ ਅਕਾਲ ਕੀ... ਰਾਜ ਕਰੇਗਾ ਖਾਲਸਾ.....

ਬੋਲੇ ਸੋ ਨਿਹਾਲ ਜੈਕਾਰਾ--

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਿਹ॥



Sri Satguru Jagjit Singh Ji eLibrary NamdhariElibrary@gmail.com

## ਹੁਕਮਨਾਮਾ

(ਇਕ ਸਜਣ ਹੁਕਮਨਾਮੇ ਦੀ ਪਹਿਲੀ ਪੰਗਤੀ ਨੋਟ ਕਰ ਲਵੇ)

ਫਿਰ ਕੜ੍ਹਾਹ ਪ੍ਰਸ਼ਾਦ ਨੂੰ ਸ੍ਰੀ ਸਾਹਿਬ ਭੇਟ ਕਰਨੀ।

ਕੀਤਾ ਲੋੜੀਐ ਕੰਮੁ.... ਉਪਰੰਤ ਸਲੋਕ:-

*ਗੁਰਦੇਵ ਮਾਤਾ ਗੁਰਦੇਵ ਪਿਤਾ, ਗੁਰਦੇਵ ਸੁਆਮੀ ਪਰਮੇਸਰਾ ॥ ਗੁਰਦੇਵ ਸਖਾ ਅਗਿਆਨ ਭੰਜਨ, ਗੁਰਦੇਵ ਬੰਧਿਪ ਸਹੋਦਰਾ॥ ਗੁਰਦੇਵ ਦਾਤਾ ਹਰਿਨਾਮ ਉਪਦੇਸੈ, ਗੁਰਦੇਵ ਮੰਤੁ ਨਿਰੋਧਰਾ॥ ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ, ਗੁਰਦੇਵ ਪਾਰਸ ਪਰਸਪਰਾ॥ ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ, ਗੁਰ ਗਿਆਨ ਮਜਨੁ ਅਪਰੰਪਰਾ॥ ਗੁਰਦੇਵ ਕਰਤਾ ਸਭਿ ਪਾਪ ਹਰਤਾ, ਗੁਰਦੇਵ ਪਤਿਤ ਪਵਿਤ ਕਰਾ ॥ ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ, ਗੁਰਦੇਵ ਮੰਤ੍ਰ ਹਰਿ ਜਪਿ ਉਧਰਾ॥ ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ, ਹਮ ਮੂੜ ਪਾਪੀ ਜਿਤੁ ਲਗਿ ਤਰਾ॥ ਗੁਰਦੇਵ ਸਤਿਗੁਰੁ ਪਾਰਬ੍ਰਹਮ ਪਰਮੇਸਰੁ, ਗੁਰਦੇਵ ਨਾਨਕ ਹਰਿ ਨਮਸਕਰਾ॥੧॥

ਆਰੰਭ ਅਤਿ ਸ੍ਰੀ ਅਖੰਡ ਪਾਠ ਸਾਹਿਬ।

ਸੰਪੂਰਨ ਜਪੁ ਜੀ ਸਾਹਿਬ ਦੇ ਪਾਠ ਤੋਂ ਉਪਰੰਤ ਦੇਗ ਵੰਡਣੀ।

(ਨੋਟ) ਦੇਗ ਤਿਆਰ ਕਰਨ ਵਾਲਾ ਤੇ ਵੰਡਣ ਵਾਲਾ ਅੰਮ੍ਰਿਤਧਾਰੀ ਸਿੰਘ ਹੋਵੇ। ਦੇਗ ਤਿਆਰ ਕਰਨ ਵੇਲੇ ਸੰਪੂਰਨ ਅਨੰਦ ਸਾਹਿਬ ਦਾ ਪਾਠ ਕਰ ਲੈਣਾ। ਇਹ ਵਧੇਰੇ ਚੰਗਾ ਹੋਵੇਗਾ ਕਿ ਤਿਆਰ ਕਰਨ ਵਾਲਾ ਸਜਣ ਵੀ ਸਣ ਕੇਸੀ ਇਸ਼ਨਾਨ ਕਰ ਲਵੇ। ਚੌਂ-ਅਖਰੇ ਸ਼ਬਦਾ ਜਾਪੁ ਸਦਾ ਚਲਦਾ ਰਹੇ।

ਹਜ਼ੂਰੀ ਵਿਚ ਪੰਜ ਸਿੰਘ ਘੱਟੋ ਘੱਟ ਹਰ ਵੇਲੇ ਰਹਿਣ, ਸਤਿਗੁਰ ਅਗੇ ਅਰਦਾਸ ਕਰਨ ਤੇ ਸੇਵਾ ਵਿਚ ਰਹਿਣ।

ਪਾਠ ਦੇ ਮੱਧ ਵਿਚ ਇਕ ਸਿੰਘ ਖੜਾ ਹੋ ਕੇ ਗੁਪਤ ਰੂਪ ਵਿਚ ਗੁਰੂ ਚਰਨਾ ਵਿਚ ਪਾਠ ਦੇ ਨਿਰਵਿਘਨ ਸਮਾਪਤ ਹੋਣ ਦੀ ਅਰਦਾਸਿ ਕਰ ਲਵੇ।

*(ਨੋਟ) ਭੋਗ ਪੈਣ ਉਪਰੰਤ ਵੀ ਇਹ ਸਲੋਕ ਪੜ੍ਹਨਾ ਹੈ।



Sri Satguru Jagjit Singh Ji eLibrary NamdhariElibrary@gmail.com

ਬਾਕੀ ਦੀ ਸੰਗਤ ਪਾਠ ਦੀ ਸਹਾਇਤਾ ਲਈ ਗੁਰੂ ਚਰਨਾ ਵਿਚ ਜੋਦੜੀ ਕਰਦੀ ਰਹੇ। ਉਪਰੰਤ ਦੇਗ ਵੰਡੀ ਜਾਵੇ।

ਭੋਗ ਰਾਗਮਾਲਾ ਪੜ੍ਹਨ ਤੋਂ ਬਾਅਦ ਨਾਲੋਂ ਨਾਲ ਹੀ ਜਪੁਜੀ ਸਾਹਿਬ ਦਾ ਪਾਠ ਹੋਵੇਗਾ ਉਸ ਤੋਂ ਉਪਰੰਤ ਸਲੋਕ ਗੁਰਦੇਵ ਮਾਤਾ ਗੁਰਦੇਵ ਪਿਤਾ... ਫਿਰ ਪੰਜ ਜੈਕਾਰੇ। ਉਪਰੰਤ ਆਰਤੀ ''ਗਗਨ ਮੈ ਥਾਲ.... ''। ਅਨੰਦ ਸਾਹਿਬ ਛੇ ਪਉੜੀਆਂ ਦਾ ਪਾਠ ਤੇ ਸਲੋਕ ਪਵਣ ਗੁਰੂ ਪਾਣੀ ਪਿਤਾ..। ਫਿਰ ਤੂ ਠਾਕੁਰ ਤੁਮ ਪਹਿ ਅਰਦਾਸਿ....''। ਫਿਰ 'ਅਰਦਾਸਿ' ਦੀ ਆਰੰਭਤਾ।

ਜੈਕਾਰਾ ''ਬੋਲੈ ਸੋ ਨਿਹਾਲ....''

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹ॥

ਸ੍ਰੀ ਸਾਹਿਬ ਭੇਟ ਕੜਾਹ ਪ੍ਰਸ਼ਾਦ ਨੂੰ।

ਹੁਕਮਨਾਮਾ।

ਅਖੰਡ ਕੀਰਤਨ ਸ੍ਰੀ ਆਸਾ ਜੀ ਦੀ ਵਾਰ। ਨਾਲੋ ਨਾਲ ਪੰਜ ਸ਼ਬਦ-

(੧) ਗੂਜਰੀ ਮਹਲਾ ੫ ਘਰੁ ੨

**ਰਾਜਨ ਮਹਿ ਰਾਜਾ ਤੂੰ ਕਹੀਅਹਿ ਭੂਮਨ ਮਹਿ ਭੂਮਾ॥** [ਪੰਨਾ ੫੦੭

(੨) ਸਿਰੀ ਰਾਗ ਮਹਲਾ ੧

**ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ॥** [ਪੰ. ੧੪

(੩) ਗਉੜੀ ਮਹਲਾ ੫

**ਤੁਝ ਬਿਨੁ ਕਵਨੁ ਰੀਝਾਵੈ ਤੋਹੀ॥.....** [ਪੰਨਾ ੨੦੭

(੪) ਤੁਖਾਰੀ ਛੰਤ ਮਹਲਾ ੫

**ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ॥....** [ਪੰਨਾ ੧੧੧੭

(੫) ਰਾਮਕਲੀ ਮਹਲਾ ੫

**ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠ॥** [ਪੰਨਾ ੯੫੭

ਕੀਰਤਨ ਤੋਂ ਉਪਰੰਤ ਅਤਿ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਹੋ ਗਏ। ਕੁਦਰਤ ਦੀ ਐਸੀ ਨੇਤ ਵਰਤੀ ਕਿ ਐਤਵਾਰ ਅੰਮ੍ਰਿਤ ਵੇਲੇ ਤੇਜ਼ ਹਵਾ ਦਾ ਵੱਡਾ



Sri Satguru Jagjit Singh Ji eLibrary NamdhariElibrary@gmail.com

ਤੂਫ਼ਾਨ ਆਇਆ। ਖਿੜਕੀਆਂ ਦੀ ਖੜਖੜਾਹਟ ਤੋਂ ਇਲਾਵਾ ਜਦੋਂ ਕੁਝ ਸਿੰਘਾਂ ਨੇ 'ਵਾਹਿਗੁਰੂ' ਗੁਰ-ਮੰਤਰ ਦਾ ਜਾਪ ਖੰਡਾ ਖੜਕਾਉਣਾ ਸ਼ੁਰੂ ਕਰ ਦਿੱਤਾ, ਦਾਸਰੇ ਦੀ ਬ੍ਰਿਤੀ ਉਖੜ ਗਈ। ਜਿਵੇਂ ਪਹਿਲਾਂ ਹੀ ਬੇਨਤੀ ਕੀਤੀ ਸੀ ਕਿ ਮਨ-ਹੱਠ ਨਾਲ ਪਾਠ ਨਹੀਂ ਕਰਨਾ, ਜੇ ਸਰੀਰ ਨੂੰ ਕੋਈ ਖੇਦ ਹੋਇਆ ਤਾਂ ਦਾਸ ਇਸ਼ਾਰਾ ਕਰ ਦੇਵੇਗਾ ਤੇ ਦੂਜਾ ਪਾਠੀ ਸਿੰਘ ਪਾਠ ਨੂੰ ਸੰਪੂਰਨ ਕਰ ਦੇਵੇਗਾ, ਸਾਨੂੰ ਰਸ ਦੀ ਲੋੜ ਹੈ। ਦਾਸ ਨੇ ਧਰਤੀ ਤੇ ਹੱਥ ਮਾਰ ਕੇ ਹੋਰ ਪਾਠੀ ਦੇ ਬੈਠਣ ਲਈ ਸੰਕੇਤ ਕਰ ਦਿੱਤਾ। ਦੋ ਢਾਈ ਘੰਟਿਆਂ ਦਾ ਪਾਠ ਬਾਕੀ ਸੀ। ਜਦੋਂ ਉਠਿਆ ਤਾਂ ਗੁਰੂ ਚਰਨਾ ਵਿਚ ਮੱਥਾ ਟੇਕ ਕੇ ਨਾਲ ਹੀ ਪਹਾੜੀ ਸੀ, ਇਕਾਂਤ ਵਿਚ ਚਲਾ ਗਿਆ, ਭਾ.ਸ. ਜੀਵਨ ਸਿੰਘ ਜੀ ਦਾਸਰੇ ਦੇ ਨਾਲ ਗਏ। ''ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ'' ਵਾਲੀ ਅਵਸਥਾ ਸੀ, ਕਿਸੇ ਪ੍ਰਕਾਰ ਦਾ ਕੋਈ ਸਰੀਰਕ ਅਕੇਵਾਂ ਥਕੇਵਾਂ ਨਹੀਂ ਸੀ। ਇਕ ਘੰਟੇ ਮਗਰੋਂ ਆਇਆ, ਫਿਰ ਸਮਾਪਤੀ ਕੀਤੀ। ਸਾਹਿਬ-ਏ-ਕਮਾਲ ਜੀ ਦਾ ਸ਼ੁਕਰਾਨਾ ਕੀਤਾ। ਮਨੋਬਲ ਉਚਾ ਹੋਇਆ, ਦੂਜਾ ਅਤਿ ਅਖੰਡ ਪਾਠ ਕਰਨ ਲਈ ਮਨ ਨੂੰ ਪ੍ਰੇਰਨਾ ਮਿਲੀ।

ਦਫ਼ਤਰ ਤੋਂ ਛੁਟੀਆਂ ਲਈਆਂ ਹੋਈਆਂ ਸਨ। ਸ੍ਰੀ ਮਾਨ ਬਾਬਾ ਅਜੀਤ ਸਿੰਘ ਜੀ ਬ੍ਰਹਮ-ਬਿਰਤੀ ਵਾਲੇ ਮਹਾਂ ਪੁਰਸ਼ਾਂ ਪਾਸ ਪਿੰਡ ਨਥਲਪੁਰ ਗਏ। ਭਾ ਮੋਹਨ ਸਿੰਘ ਜੀ 'ਮਸਤਾਨਾ' ਦਾਸ ਦੇ ਨਾਲ ਗਏ। ਬਾਬਾ ਜੀ ਪਾਸ ਸੇਵਾ ਕਰਨ ਲਈ ਬੇਨਤੀ ਕੀਤੀ ਤਾਂ ਆਪ ਜੀ ਨੇ ਅਨੰਦਪੁਰ ਕਲੌੜ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰਾਉਣ ਦੀ ਸਾਡੀ ਸੇਵਾ ਲਾ ਦਿਤੀ। ਪਾਠ ਦੀ ਸਮਾਪਤੀ ਮਗਰੋਂ ਸ੍ਰੀ ਅਤਿ ਅਖੰਡਪਾਠ ਕਰਨ ਦਾ ਫੁਰਨਾ ਉਠਿਆ। ਉਥੋਂ ਸਾਈਕਲਾਂ ਤੇ ਸਵਾਰ ਹੋ ਕੇ 'ਵਾਹਿਗੁਰੂ ਵਾਹਿਗੁਰੂ' ਦਾ ਜਾਪ ਕਰਦੇ ਹੋਏ ਸ੍ਰੀ ਅਨੰਦਪੁਰ ਸਾਹਿਬ ਵਲ ਸੜਕ ਦੀ ਥਾਂ ਭੁਲੇਖੇ ਨਾਲ ਦੂਜੀ ਸੜਕ ਤੇ ਪੈ ਗਏ। ਮੀਲ ਪੈਂਡਾ ਕਰਨ ਮਗਰੋਂ ਫਿਰ 'ਗੁਰੂ ਗੁਰੂ' ਜਪਦੇ ਵਾਪਸ ਪਰਤੇ। ਰੋਪੜ ਵਾਲੀ ਭਾਖੜਾ ਨਹਿਰ ਦੇ ਪੁਲ ਦੇ ਨੇੜੇ ਹੀ ਗੁਰਦੁਆਰਾ ਵਿਛੋੜਾ ਸਾਹਿਬ ਮਥਾ ਟੇਕਿਆ। ਉਥੇ ਇਕ ਸੰਤ-ਸੇਵੀ ਸਜਣ ਮਿਲੇ, ਉਨ੍ਹਾਂ ਬੜਾ ਆਖਿਆ ਕਿ ਇਥੇ 'ਅਤਿ ਅਖੰਡ



Sri Satguru Jagjit Singh Ji eLibrary NamdhariElibrary@gmail.com

ਪਾਠ' ਕਰ ਲਵੋ, ਅਸੀਂ ਹਰ ਤਰ੍ਹਾਂ ਦੀ ਸੇਵਾ ਕਰਾਂਗੇ। ਉਥੇ ਪਾਠ ਕਰਨ ਲਈ ਹੁਕਮਨਾਮਾ ਲਿਆ, ਪਰ ਸਤਿਗੁਰਾਂ ਦੀ ਆਗਿਆ ਨਾ ਮਿਲੀ। ਅਸੀਂ ਸਿਧੇ ਸ੍ਰੀ ਅਨੰਦਪੁਰ ਸਾਹਿਬ ਬਾਬਾ ਠਾਕੁਰ ਸਿੰਘ ਜੀ ਨਿਹੰਗ ਜੋ ਸ਼ਹੀਦੀ ਬਾਗ ਰਹਿੰਦੇ ਸਨ, ਉਨ੍ਹਾਂ ਪਾਸ ਚਲੇ ਗਏ। ਉਥੇ ਸ੍ਰੀ ਕੇਸਗੜ੍ਹ ਸਾਹਿਬ ਦੇ ਦਰਸ਼ਨ ਕੀਤੇ। ਸ਼ਹੀਦੀ ਬਾਗ ਗੁਰਦੁਆਰੇ ਵਿਚ ਅਰਦਾਸਿ ਕਰਕੇ ਹੁਕਮਨਾਮਾ ਲਿਆ ਉਥੇ ਵੀ ਠਹਿਰਨ ਦੀ ਆਗਿਆ ਨਾ ਮਿਲੀ। ਉਥੋਂ 'ਗੁਰੂ ਕੇ ਲਾਹੌਰ' ਵਲ ਹੀ ਸਾਈਕਲਾਂ ਤੇ ਚਾਲੇ ਪਾ ਦਿੱਤੇ। ਪਹਿਲਾਂ ਗੁਰਦੁਆਰਾ ਸਿਹਰਾ ਸਾਹਿਬ ਮੱਥਾ ਟੇਕਿਆ ਫਿਰ 'ਗੁਰੂ ਕੇ ਲਾਹੌਰ' ਦੀ ਪਾਵਨ ਧੂੜੀ ਮਸਤਕ ਤੇ ਲਾਈ। ਹੁਕਮਨਾਮਾ ਲਿਆ, ਉਥੇ ਸਤਿਗੁਰਾਂ ਪਾਸੋਂ ਪਾਠ ਕਰਨ ਦੀ ਪਰਵਾਨਗੀ ਪ੍ਰਾਪਤ ਹੋ ਗਈ। ਉਸ ਵੇਲੇ ਜੋ ਗੁਰੂ ਕੇ ਲਾਹੋਰ ਗੁਰਦੁਆਰਾ ਸਾਹਿਬ ਦਾ ਗ੍ਰੰਥੀ ਸੀ, ਉਸ ਨੇ ਸ਼ੁਕਰ ਕੀਤਾ ਕਿ ਇਥੇ ਕੋਈ ਠਹਿਰਨ ਲਈ ਆਇਆ ਹੈ, ਕਿਉਂਕਿ ਉਸ ਨੂੰ ਗੁਰਦੁਆਰਾ ਕਮੇਟੀ ਵਲੋਂ ਛੁੱਟੀ ਨਹੀਂ ਸੀ ਮਿਲ ਰਹੀ। ਅਸਾਂ ਸ਼ੁਕਰ ਕੀਤਾ ਕਿ ਲੰਗਰ ਤੇ ਰਿਹਾਇਸ਼ ਦਾ ਪ੍ਰਬੰਧ ਹੋ ਗਿਆ ਹੈ। ਗ੍ਰੰਥੀ ਸਿੰਘ ਕਹਿਣ ਲੱਗੇ ਕਿ ਅਸੀਂ ਆਸ ਪਾਸ ਦੇ ਇਲਾਕੇ ਵਿਚ ਇਤਲਾਹ ਦੇ ਦਿੰਦੇ ਹਾਂ, ਇਸ ਪਾਠ ਤੇ ਬੇਅੰਤ ਸੰਗਤਾਂ ਪਹੁੰਚ ਜਾਣਗੀਆਂ। ਦਾਸਰੇ ਨੇ ਕਹਿਆ ਕਿ ਅਸੀਂ ਇਕਾਂਤ ਥਾਂ ਵੇਖ ਕੇ ਇਥੇ ਆਏ ਹਾਂ, ਲੋਕ-ਵਿਖਾਵਾ ਨਹੀਂ ਕਰਨਾ, ਆਤਮਿਕ ਅਨੰਦ ਮਾਣਨਾ ਹੈ। ਉਸ ਨੇ ਸਾਨੂੰ ਜਿਥੇ ਘੋੜੇ ਦੀ ਸੁੰਮ ਦਾ ਨਿਸ਼ਾਨ ਸੀ, ਉਥੇ ਨੇੜੇ ਹੀ ਬਾਉਲੀ ਸਾਹਿਬ ਦੇ ਦਰਸ਼ਨ ਕਰਵਾਏ। ਉਸ ਬਾਉਲੀ ਸਾਹਿਬ ਵਿਚ ਬਹੁਤ ਵੱਡਾ ਨਾਗ ਰਹਿੰਦਾ ਸੀ, ਜੋ ਦਿਨ ਵੇਲੇ ਅਲੋਪ ਹੋ ਜਾਂਦਾ ਸੀ। ਇਸ ਵਾਸਤੇ ਹਨੇਰੇ ਵਿਚ ਉਥੇ ਕੋਈ ਨਹੀਂ ਸੀ ਜਾਂਦਾ।

ਉਸ ਨੇ ਲੰਗਰ ਦਾ ਰਾਸ਼ਨ ਤੇ ਕਮਰਾ ਸਾਨੂੰ ਦੇ ਦਿੱਤਾ। ਰਾਤ ਨੂੰ ਦਰੇ ਵਾਂਗ ਇਤਨੀ ਸਖ਼ਤ ਹਵਾ ਚਲੇ ਕਿ ਬਾਹਰ ਸੁਤਾ ਹੀ ਨਾ ਜਾਵੇ। ਗਰਮੀਆਂ ਦੇ ਦਿਨ ਸਨ। ਜਿਥੇ ਗੁਰਦੁਆਰਾ ਗੁਰੂ ਕੇ ਲਾਹੌਰ ਸੀ, ਉਸ ਦੇ ਹੇਠਾਂ ਹੀ ਪਾਣੀ ਦੀ ਛੋਟੀ ਜਿਹੀ ਬਉਲੀ ਸੀ। ਦਾਸਰੇ ਨੇ ਦਿਨ ਸਮੇਂ ਭੱਟਾਂ ਦੇ ਸਵਈਏ ਕੰਠ ਕਰਨੇ



Sri Satguru Jagjit Singh Ji eLibrary NamdhariElibrary@gmail.com

ਸਿਮਰਨ ਭਜਨ ਵਿਚ ਰਹਿਣਾ ਜਾਂ ਗੁਰਦੁਆਰਾ ਸਿਹਰਾ ਸਾਹਿਬ ਦੇ ਗ੍ਰੰਥੀ ਪਾਸ ਆ ਟਿਕਣਾ। ਰਾਤ ਨੂੰ ਗੁਰੂ ਕੇ ਲਾਹੌਰ ਜਾ ਬਿਸਰਾਮ ਕਰਨਾ। ਭਾ. ਮੋਹਨ ਸਿੰਘ ਜੀ ਦਾ ਮਨ ਉਦਾਸ ਹੋ ਗਿਆ, ਕਹਿਣ ਲਗੇ 'ਗੋਬਿੰਦ' ਯਾਦ ਕਰ ਰਹੀ ਹੈ। ਓਦੋਂ ਦਾਸਰੇ ਪਾਸ ਕੇਵਲ ਅੱਠ ਆਨੇ ਸਨ। ਉਹ ਵੀ ਭਾ. ਮੋਹਨ ਸਿੰਘ ਦਾ ਸਾਈਕਲ ਪੰਚਰ ਹੋ ਗਿਆ ਉਸ ਨੂੰ ਦੇ ਦਿਤੇ। ਉਥੇ ਦੁੱਧ ਲਾਇਆ ਹੋਇਆ ਸੀ। ਭਾ.ਸ. ਜੀਵਨ ਸਿੰਘ ਜੀ ਨੂੰ ਸਨੇਹਾ ਭੇਜਿਆ, ਉਨ੍ਹਾਂ ਮਨੀਆਰਡਰ ਰਾਹੀਂ ਪੈਸੇ ਭੇਜੇ। ਉਥੇ ਜਿਸ ਦਿਨ ਪਾਠ ਰਖਣਾ ਸੀ, ਮਹਾਰਾਜ ਦੇ ਕਮਰੇ ਦਾ ਫਰਸ਼ ਧੋਣ ਦੀ ਸੇਵਾ ਕਰਨੀ ਸੀ। ਜਦ ਬਉਲੀ ਵਿਚੋਂ ਜਲ ਲੈਣ ਗਿਆ ਤਾਂ ਸਰਪ ਨਿਕਲਿਆ। ਦਾਸਰੇ ਨੇ ਪ੍ਰਭੂ ਦਾ ਰੂਪ ਜਾਣ ਕੇ ਫਤਿਹ ਬੁਲਾਈ। ਸਰਪ ਪਾਣੀ ਵਿਚ ਅਲੋਪ ਹੋ ਗਿਆ। ਦਾਸਰੇ ਨੇ ਬਾਲਟੀ ਭਰੀ ਤੇ ਸੇਵਾ ਵਿਚ ਲਗ ਗਿਆ। ਓਦੋਂ ਮੇਰਾ ਮਨ ਸਾਰਿਆਂ ਵਿਚ ਪ੍ਰਭੂ-ਜੋਤਿ ਦੇ ਦਰਸ਼ਨ ਕਰਨ ਦਾ ਅਭਿਲਾਸ਼ੀ ਸੀ। 'ਜਲਸ ਤੁਹੀ॥ ਥਲਸ ਤੁਹੀ॥ ਨਦਿਸ ਤੁਹੀ॥ ਨਦਸੁ ਤੁਹੀ॥' (ਅਕਾਲ ਉਸਤਤਿ) ਬਾਣੀ ਦਾ ਅਭਿਆਸ ਕਰਦਾ ਹੁੰਦਾ ਸੀ। ਬਸ ਗੁਰੂ ਪਾਤਿਸ਼ਾਹ ਜੀ ਨੇ ਬਖਸ਼ਿਸ਼ ਕੀਤੀ ਪਾਠ ਆਰੰਭ ਕਰ ਦਿੱਤਾ। ਗ੍ਰੰਥੀ ਸਿੰਘ ਨੂੰ ਕਹਿ ਦਿੱਤਾ ਸੀ ਕਿ 'ਸੋਦਰੁ' ਦੇ ਨਿਤਨੇਮ ਲਈ ਮੈਨੂੰ ਉਠਾ ਦੇਵੇ। ਬਸ 'ਸੋਦਰੁ' ਦਾ ਪਾਠ ਕੀਤਾ ਫਿਰ ਗੁਰੂ ਮਹਾਰਾਜ ਦੀ ਤਾਬਿਆ ਵਿਚ ਪਾਠ ਕਰਨ ਲਈ ਬੈਠ ਗਿਆ, ਇਸ ਤਰ੍ਹਾਂ ਦੂਜਾ ਅਤਿ ਅਖੰਡ ਪਾਠ ਸੰਪੂਰਨ ਹੋਇਆ। ਮਨ ਬੜਾ ਪ੍ਰਸੰਨ ਹੋਇਆ ਕਿ ਗੁਰੂ ਪਾਤਿਸ਼ਾਹ ਜੀ ਨੇ ਆਪਣੀ ਸੇਵਾ ਆਪ ਕਰਵਾ ਲਈ।

ਸ੍ਰੀ ਅਕਾਲ ਉਸਤਤਿ ਪਾ. ੧੦ ਕੰਠ ਕਰਨ ਤੇ ਬੜਾ ਚਿਤ ਕਰਦਾ ਸੀ, ਪਰ ਭੱਟਾਂ ਦੇ ਸਵਈਏ ਕੰਠ ਹੋਣ ਕਾਰਨ ਨਿਤਨੇਮ ਬਹੁਤ ਵਧ ਗਿਆ ਸੀ। ਫਿਰ ਸਟੀਕ ਸੇਵਾ ਕਾਰਨ ਓਹ ਪਹਿਲਾ ਨਿਤਨੇਮ ਪੰਜਾਂ ਬਾਣੀਆਂ ਦਾ, ਆਸਾ ਕੀ ਵਾਰ, ਸੁਖਮਨੀ (ਸਾਹਿਬ), ਸ਼ਬਦ ਹਜਾਰੇ ਮਾਝ ਮਹਲਾ ੫, ਸ਼ਬਦ ਹਜਾਰੇ ਪਾ.੧੦, ਸਵਈਏ 'ਦੀਨਨ ਕੀ ਪ੍ਰਤਿਪਾਲ ਕਰੈ ਨਿਤ, ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ, ਬਸੰਤ ਕੀ ਵਾਰ ਅਤੇ ਕੁਝ ਸ਼ਬਦ ਜੋ



Sri Satguru Jagjit Singh Ji eLibrary NamdhariElibrary@gmail.com

ਕੰਠ ਸਨ ਉਨ੍ਹਾਂ ਦਾ ਪਾਠ ਜਾਰੀ ਰਖਿਆ। ਜੋ ਹੁਣ ਤੀਕ ਗੁਰੂ ਕਿਰਪਾ ਸਦਕਾ ਹੋ ਰਹਿਆ ਹੈ, ਗੁਰਪੁਰਬਾਂ ਦੇ ਅਵਸਰ ਤੇ ਭੱਟਾ ਦੇ ਸਵਈਆਂ ਦਾ ਪਾਠ ਕਰਨ ਦਾ ਸੁਭਾਅ ਬਣਿਆ ਹੋਇਆ ਹੈ। ਗੁਰੂ ਕਿਰਪਾ ਦਾ ਸਦਕਾ ''ਊਠਤ ਬੈਠਤ ਸੋਵਤ ਧਿਆਈਐ॥ ਮਾਰਗਿ ਚਲਤ ਹਰੇ ਹਰਿ ਗਾਈਐ'' ਅਥਵਾ 'ਗੁਰ ਮੰਤ੍ਰੜਾ ਚਿਤਾਰਿ, ਨਾਨਕ ਦੁਖ ਨ ਥੀਵਈ' ਵਾਲਾ ਆਦੇਸ਼ ਯਾਦ ਰਹਿੰਦਾ ਹੈ। ਤੱਤ ਇਹ ਹੈ ਕਿ:—

**ਸੋ ਮਿਲਿਆ ਜਿ ਹਰਿ ਮਨਿ ਭਾਇਆ ॥**
**ਸੋ ਭੂਲਾ ਜਿ ਪ੍ਰਭੂ ਭੁਲਾਇਆ॥**
**ਨਹ ਆਪਹੁ ਮੂਰਖੁ ਗਿਆਨੀ ॥**
**ਜਿ ਕਹਾਵੈ ਸੁ ਨਾਮੁ ਵਖਾਨੀ ॥...** [ਪੰਨਾ ੧੦੦੪

ਗੁਰੂ ਕੇ ਲਾਹੌਰ ਤੋਂ ਅਗੇ ਛੋਟੀਆਂ ਛੋਟੀਆਂ ਪਹਾੜੀਆਂ ਵਿਚ 'ਬਲਿਹਾਰੀ ਕੁਦਰਤਿ ਵਸਿਆ' ਦਾ ਅਨੰਦ ਮਾਣਿਆ। ਅਤਿ ਅਖੰਡ ਪਾਠ ਦੀ ਸਮਾਪਤੀ ਮਗਰੋਂ ਜਦੋਂ ਅੰਮ੍ਰਿਤ ਵੇਲੇ ਗੁਰੂ ਕੇ ਲਾਹੌਰੋਂ ਹੇਠਾਂ ਉਤਰ ਰਿਹਾ ਸਾਂ ਤਾਂ ਦਾਸਰੇ ਦੇ ਪੈਰਾਂ ਨਾਲੋਂ ਸਰਪ ਲੰਘ ਗਿਆ, ਨਾਲ ਦੋ ਤਿੰਨ ਸਜਣ ਕਹਿਣ ਲਗੇ ''ਭਾਈ ਸਾਹਿਬ ਜੀ! ਤੁਹਾਡੇ ਪੈਰਾਂ ਨਾਲੋਂ ਸਪ ਲੰਘ ਗਿਆ ਹੈ, ਤੁਸਾਂ ਵੇਖਿਆ ਹੀ ਨਹੀਂ।'' ਮੇਰੀ ਸੁਰਤਿ ਓਦੋਂ ਇਕ ਸਰੂਪ ਵਿਚ 'ਜਹ ਜਹ ਦੇਖਾ ਤਹ ਜੋਤਿ ਤੁਮਾਰੀ' ਵਿਚ ਪਰਵ੍ਰਿਤ ਸੀ। ਉਥੇ ਯੁੱਧ ਸਮੇਂ ਦੇ ਕੁਝ ਇਤਿਹਾਸਕ ਨਿਸ਼ਾਨ ਵੀ ਸਨ। ਸੰਘਣਾ ਜੰਗਲ ਅਤੇ ਵਾਤਾਵਰਨ ਡਰਾਉਣ ਵਾਲਾ ਸੀ। ਰਾਤ ਨੂੰ ਸ਼ੇਰ ਤੇ ਹੋਰ ਜਾਨਵਰਾਂ ਦੀਆਂ ਅਵਾਜਾਂ ਵੀ ਸੁਣਾਈ ਦਿੰਦੀਆਂ ਸਨ। ਦਾਸਰਾ ਇਹ ਅਭਿਆਸ ਪਕਾਉਣ ਲਈ ਗਿਆ ਸੀ ਕਿ ਸੱਪਾਂ, ਸ਼ੇਰਾਂ ਸਭ ਵਿਚ ਪਰਮੇਸ਼ਰ ਵੱਸ ਰਿਹਾ ਹੈ। ਉਸ ਦੇ ਹੁਕਮ ਤੋਂ ਬਿਨਾ ਇਹ ਕਿਸੇ ਨੂੰ ਦੁਖ ਨਹੀਂ ਦੇਂਦੇ। 'ਜਿਮੀ ਜਮਾ ਕੇ ਬਿਖੇ ਸਮਸਤ ਏਕ ਜੋਤਿ ਹੈ॥ ਨਾ ਬਾਢ ਹੈ ਨਾ ਘਾਟ ਹੈ, ਨਾ ਘਾਟ ਬਾਢ ਹੋਤ ਹੈ॥''। ਕਈ ਦਿਨ ਉਥੇ ਨਾਮ-ਰੰਗ ਮਾਣਿਆ, ਸਵਈਏ ਸਾਰੇ ਕੰਠ ਹੋ ਗਏ। ਫਿਰ ਸਾਈਕਲਾਂ ਤੇ ਵਾਪਸ ਸ੍ਰੀ ਅਨੰਦਪੁਰ ਸਾਹਿਬ ਮੱਥਾ



Sri Satguru Jagjit Singh Ji eLibrary NamdhariElibrary@gmail.com

ਟੇਕ ਕੇ ਚਾਲੇ ਪਾ ਦਿੱਤੇ ਬਿਨਾ ਭੋਜਨ ਛਕੇ ਦੇ। ਕੇਵਲ ਜਲ ਛੱਕ ਕੇ ਕਛਹਿਰਾ ਇਕ ਬਾਂਸ ਦੀ ਸੋਟੀ ਨਾਲ ਟੰਗਿਆ ਹੋਇਆ, ਬੜੀ ਮੌਜ ਵਿਚ ਆਪਣੇ ਟਿਕਾਣੇ ਤੇ ਮਕਾਨ ਨੰਬਰ ੨੫, ਸੈਕਟਰ ੨੩, ਚੰਡੀਗੜ੍ਹ ਵਿਚ ਪਹੁੰਚ ਗਿਆ, ਸਤਿਗੁਰ ਜੀ ਦਾ ਸ਼ੁਕਰ ਕੀਤਾ:–

**੧. ਆਪਣਾ ਗੁਰੂ ਧਿਆਏ ॥ ਮਿਲਿ ਕੁਸਲ ਸੇਤੀ ਘਰਿ ਆਏ॥**
**ਨਾਮੈ ਕੀ ਵਡਿਆਈ ॥**
**ਤਿਸੁ ਕੀਮਤਿ ਕਹਣੁ ਨ ਜਾਈ ॥** [ਪੰਨਾ ੬੨੭

**੨. ਗੁਰਪੂਰੈ ਕਿਰਪਾ ਧਾਰੀ॥ ਪ੍ਰਭਿ ਪੂਰੀ ਲੋਚ ਹਮਾਰੀ। [ਪੰ. ੬੨੧**
**ਕਰਿ ਇਸਨਾਨੁ ਗ੍ਰਿਹਿ ਆਏ ॥ ਅਨਦ ਮੰਗਲ ਸੁਖ ਪਾਏ ॥**

ਇਸ ਤਰ੍ਹਾਂ ਇਹ ਦੋਵੇਂ ਪਾਠ ਮੇਰੇ ਜੀਵਨ ਦੀ ਅਭੁਲ ਯਾਦ ਬਣ ਗਏ। ਸਵਈਆਂ ਦਾ ਪਾਠ ਕੰਠ ਹੋਣ ਨਾਲ ਨਿਤਨੇਮ ਬਹੁਤ ਜ਼ਿਆਦਾ ਹੋ ਗਿਆ। ਦਫ਼ਤਰ ਆਂਦੇ ਜਾਂਦੇ ਪਾਠ ਜਾਰੀ ਰਹਿੰਦਾ। ਭਾ. ਸ. ਹਰਿਚਰਨ ਸਿੰਘ ਜੀ ਦੇ ਗ੍ਰਹਿ ਵਿਖੇ ਸੈਕਟਰ ੨੩ ਵਿਚ ਵੀ ਅਸਾਂ ਦੋਹਾਂ ਨੇ ਮਿਲ ਕੇ ਸ੍ਰੀ ਅਖੰਡ ਪਾਠ ਸਾਹਿਬ ਕੀਤਾ, ਬੜਾ ਅਨੰਦ ਮਾਣਿਆ ਸੀ।





Sri Satguru Jagjit Singh Ji eLibrary NamdhariElibrary@gmail.com

# (੪) ਸੰਪਟ ਪਾਠ

'ਸੰਪੁਟ' ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ 'ਢਕਣ ਦੀ ਕਿਰਿਆ', ਡੱਬਾ, ਸੰਦੂਕ, ਪਰਦਾ, ਅਵਰਨ ਆਦਿ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਵੀ ਇਸ ਸ਼ਬਦ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ। ਜਿਵੇਂ ਕਿ:–

**੧. ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ,**
**ਭਾਵਨ ਪਾਤੀ ਤ੍ਰਿਪਤਿ ਕਰੇ ॥** [ਪੰਨਾ ੭੨੮

**੨. ਮੁਖ ਸੰਪੁਟ ਵਿਚਿ ਰਖਿ ਕੈ,**
**ਚਰਣ ਕਵਲ ਮਕਰੰਦ ਪਿਆਲੇ॥**[ਭਾ. ਗੁ. ਵਾ੧੯-੧(੨)

ਭਾਵ ਮੂੰਹ ਦੇ ਡੱਬੇ ਵਿਚ ਰਖ ਕੇ ਚਰਨ ਕਵਲਾਂ ਦੇ ਰਸ ਦੇ ਪਿਆਲੇ ਬਣਾਉਂਦੇ ਹਨ:–

**ਗੁਰਮਤਿ ਨਿਹਚਲੁ ਚਿਤ ਕਰਿ,**
**ਸੁਖ ਸੰਪਟ ਵਿਚਿ ਨਿਜ ਘਰੁ ਛਾਇਆ॥**[ਭਾ. ਗੁ. ਵਾ. ੨੫-੨ (੫)

ਗੁਰਦੇਵ ਜੀ ਦੇ ਪਾਵਨ ਅੰਮ੍ਰਿਤ ਬਚਨ ਹਨ:–

**ੳ) ਵਾਹੁ ਵਾਹੁ ਬਾਣੀ ਨਿਰੰਕਾਰ ਹੈ,**
**ਤਿਸੁ ਜੇਵਡੁ ਅਵਰੁ ਨ ਕੋਇ॥** [ਪੰਨਾ ੫੧੫

**ਅ) ਬਾਣੀ ਵਜੀ ਚਹੁ ਜੁਗੀ, ਸਚੋ ਸਚੁ ਸੁਣਾਇ॥** - [ਪੰਨਾ ੩੫

ਜਿਹੜੀ ਬਾਣੀ ਕਿਸੇ ਹੱਦ ਅਥਵਾ ਮਿਤ ਵਿਚ ਨਹੀਂ, ਕੀ ਉਸ ਨੂੰ ਸੰਪਟ ਦੇ ਘੇਰੇ ਵਿਚ (ਭਾਵ ਆਕਾਰ ਵਿਚ) ਲਿਆਂਦਾ ਜਾ ਸਕਦਾ ਹੈ? ਜਾਂ ਢਕਣ ਦੀ ਕਿਰਿਆ ਇਸ ਉਤੇ ਲਾਗੂ ਹੋ ਸਕਦੀ ਹੈ? ਹਰਗਿਜ਼ ਨਹੀਂ। ਇਹ ਸੰਪਟ ਪਾਠ, ਭਰਮ ਜਾਲ ਤੋਂ ਸਿਵਾ ਹੋਰ ਕੀ ਹੋ ਸਕਦਾ ਹੈ?। ਜੇ ਸੰਪਟ ਪਾਠ ਗੁਰਮਤਿ ਅਨੁਸਾਰ ਠੀਕ ਹੁੰਦਾ ਤਾਂ ਸ਼੍ਰੋ. ਗੁ. ਪ੍ਰ. ਕਮੇਟੀ ਅੰਮ੍ਰਿਤਸਰ ਸਹਿਜ ਤੇ ਅਖੰਡ ਪਾਠ ਵਾਂਗੂੰ ਇਸ ਦੀ ਮਰਯਾਦਾ ਵੀ ਲਿਖ ਦਿੰਦੀ।



Sri Satguru Jagjit Singh Ji eLibrary NamdhariElibrary@gmail.com

ਅਖੰਡ ਪਾਠ ਵਾਂਗ ਇਸ ਪਾਠ ਦੀ ਪੰਥ ਵਿਚ ਕੋਈ ਪ੍ਰਥਾ ਨਹੀਂ ਸੀ। ਪਰ ਕੁਝ ਸੰਤਾਂ ਮਹਾਤਮਾ ਨੇ ਲੋਕਾਂ ਵਿਚ ਇਹ ਪ੍ਰਚਾਰ ਕੀਤਾ ਕਿ ਸੰਪਟ ਅਖੰਡ ਪਾਠ ਕਰਾਉਣ ਨਾਲ ਹਰ ਪ੍ਰਕਾਰ ਦਾ ਕਸ਼ਟ, ਰੋਗ, ਬੀਮਾਰੀ ਦੂਰ ਹੋ ਜਾਂਦੀ ਹੈ। ਧਨ ਸੰਪਦਾ ਸੰਤਾਨ ਵਿਚ ਵਾਧਾ ਤੇ ਸੁਖ ਸ਼ਾਂਤੀ ਪ੍ਰਦਾਨ ਹੁੰਦੀ ਹੈ, ਬਸ ਧਨਾਢ ਲੋਗਾਂ ਨੇ ਇਸ ਨੂੰ ਅਪਨਾਅ ਲਿਆ।

ਇਹ ਸੰਪਟ ਅਖੰਡ ਪਾਠ, ਗੁਰਪੁਰਬ, ਪੂਰਨਮਾਸ਼ੀ ਜਾਂ ਸੰਗ੍ਰਾਂਦ ਵਾਲਾ ਸ਼ੁਭ ਦਿਹਾੜਾ ਜਾਣ ਕੇ ਆਰੰਭ ਕੀਤਾ ਜਾਂਦਾ ਹੈ। ਇਸ ਪਾਠ ਸਮੇਂ ਹੋਮ ਵੀ ਕੀਤਾ ਜਾਂਦਾ ਹੈ। ਇਸ ਪਾਠ ਦੇ ਕਰਨ ਲਈ ਅਠ ਪਾਠੀ ਸਿੰਘ ਡਿਊਟੀ ਬਦਲ ਬਦਲ ਕੇ ਬੈਠਦੇ ਹਨ। ਪਾਠ ਤੇ ਹੋਮ ਲਗਾਤਾਰ ਦਿਨ ਰਾਤ ਹੁੰਦਾ ਰਹਿੰਦਾ ਹੈ।

ਜਿਸ ਕਿਸਮ ਦੀ ਕਾਮਨਾ ਹੋਵੇ, ਜਾਂ ਕਸ਼ਟ ਵਿਆਪ ਰਿਹਾ ਹੋਵੇ, ਉਸ ਦੀ ਪੂਰਤੀ ਜਾਂ ਨਵਿਰਤੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਉਸੇ ਭਾਵ ਵਾਲਾ ਸ਼ਬਦ ਚੁਣ ਕੇ ਸਾਰਾ ਪਾਠ ਸੰਪਟ ਦੇ ਕੇ ਸੰਪੂਰਨ ਕੀਤਾ ਜਾਂਦਾ ਹੈ। ਇਸ ਪਾਠ ਦੀ ਬਿਧੀ ਵੀ 'ਮੁਕਤਿ ਮਾਰਗ' ਗ੍ਰੰਥ ਵਿਚ ਦਰਜ ਹੈ। ਇਸ ਗ੍ਰੰਥ ਵਿਚ ਗੁਰਮਤਿ ਦੇ ਉਲਟ ਕਈ ਗਲਾਂ ਦਰਜ ਹਨ।

'ਗੁਰਬਾਣੀ ਪਾਠ ਦਰਸ਼ਨ' ਵਿਚ ਸੰਪਟ ਪਾਠ ਬਾਰੇ ਆਰੰਭਕ ਜਾਣਕਾਰੀ ਇਸ ਤਰ੍ਹਾਂ ਦਿਤੀ ਹੈ:–

''ਜਿਹੜੇ ਸਧਾਰਨ ਸੰਪਟ ਤੇ ਅਖੰਡ ਸੰਪਟ ਪਾਠ ਹੈ, ਪਿਆਰੇ ਦਇਆ ਸਿੰਘ ਜੀ ਦੀ ਰਸਨਾ ਦੁਆਰਾ 'ਮੁਕਤ ਮਾਰਗ ਗ੍ਰੰਥ' ਵਿਚ ਆਉਂਦਾ ਹੈ ਕਿ ਸੰਪਟ ਸ਼ਬਦ ਸ਼ਬਦ ਤੇ ਕਰੇ, ਅਤੀ ਕਠਨ ਕਾਰਜ ਹੋਵੇ ਤਾਂ ਤੁਕ ਤੁਕ ਤੇ ਸੰਪਟ ਕਰੇ। ਜਿਥੇ ਵੀ ਡੰਡੀਆਂ ਆ ਜਾਣ ਓਥੇ ਹੀ ਸੰਪਟ ਲਾਉਣਾ। ਮੂਲ ਮੰਤ੍ਰ ਜਾਂ ਮਹਾਂ ਮੰਤ੍ਰ ਤੇ ਗੁਰਮੰਤ੍ਰ ਸਭ ਸੰਪਟਾਂ ਦੇ ਨਾਲ ਲਾਉਣਾ।''

ਆਰੰਭ ਕਰਨ ਵਕਤ ਪੰਜ ਵਾਰ ਵਾਹਿਗੁਰੂ ਵਾਹਿਗੁਰੂ ਕਹਿ ਕੇ ਪੰਜ ਵਾਰ ਸੰਪਟ ਲਾਉਣਾ ਤੇ ਭੋਗ ਪੈਣ ਤੇ 'ਅਠਾਰਹ ਦਸਬੀਸ' ਤੇ ਪੰਜ ਵਾਰ ਸੰਪਟ ਲਾਉਣਾ, ਆਰੰਭ ਅਤੇ ਭੋਗ ਤੇ ਸ਼ਬਦ ਕੀਰਤਨ ਕਰਨਾ, ਰੋਜ਼ ਧੂਪ ਦੀਪ,



Sri Satguru Jagjit Singh Ji eLibrary NamdhariElibrary@gmail.com

ਆਰਤੀ ਦੇ ਸ਼ਬਦ ਪੜਨੇ। ਪਹਿਲਾਂ ਪੰਜ ਵਾਰ ਪੜ੍ਹ ਕੇ ਫਿਰ ਸ਼ਬਦ ਜਾਂ ਤੁਕ ਜਿਥੇ ਸੰਪਟ ਲਾਉਣਾ ਹੋਵੇ ਉਹ ਪੜ੍ਹੋ, ਫਿਰ ਦੋ ਵਾਰ ਸੰਪਟ ਫਿਰ ਤੁਕ ਜਾਂ ਸ਼ਬਦ ਫਿਰ ਦੋ ਵਾਰ ਸੰਪਟ ਇਸ ਤਰ੍ਹਾਂ ਲਈ ਜਾਣਾ।'

ਇਹ ਪਾਠ ਕਰਨ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਲੇ ਦੁਆਲੇ ਪੜ੍ਹਦੇ ਤਾਣੇ ਜਾਂਦੇ ਹਨ ਤਾਂ ਜੋ ਪਾਠੀ ਸਿੰਘ ਦਾ ਧਿਆਨ ਮਥਾ ਟੇਕਣ ਵਾਲੇ ਵਿਅਕਤੀਆਂ ਵਲ ਨਾ ਜਾਵੇ ਤੇ ਉਸ ਦੀ ਬ੍ਰਿਤੀ ਇਕਾਗਰ ਰਹੇ। ਗੁਰਬਾਣੀ ਤਾਂ ਇਸ ਭਾਵਨਾ ਨੂੰ ਦ੍ਰਿੜ ਕਰਾਉਂਦੀ ਹੈ:–

**ਜਿਨਾ ਦਿਸੰਦੜਿਆ ਦੁਰਮਤਿ ਵੰਞੈ, ਮਿਤ੍ਰ ਅਸਾਡੜੇ ਸੇਈ॥**
**ਹਉ ਢੂਢੇਦੀ ਜਗੁ ਸਬਾਇਆ,**
**ਜਨ ਨਾਨਕ ਵਿਰਲੇ ਕੇਈ॥੨॥** [ਪੰਨਾ ੫੨੦

ਪਰ ਸੰਪਟ ਪਾਠੀਏ ਉਨ੍ਹਾਂ ਦਾ ਮੂੰਹ ਨਹੀਂ ਵੇਖਣਾ ਚਾਹੁੰਦੇ। ਇਹ ਚੰਗਾ ਸੰਪਟ ਪਾਠ ਹੈ।

ਸਿਖ ਰਹਿਤ ਮਰਯਾਦਾ ਵਿਚ ਸੰਪਟ-ਪਾਠ ਨੂੰ ਕੋਈ ਥਾਂ ਨਹੀਂ ਦਿਤੀ ਗਈ। ਕਿਉਂਕਿ ਇਹ ਗੁਰਮਤਿ ਨਹੀਂ, ਮਨਮਤਿ ਹੈ।

ਜਿਥੇ ਸੰਪਟ ਪਾਠ ਹੁੰਦਾ ਹੈ, ਉਥੇ ਹੀ ਕੀਰਤਨ, ਵਖਿਆਨ, ਹੋਰ ਸਭ ਗਲਾਂ ਹੁੰਦੀਆਂ ਹਨ। ਕੀ ਪਾਠੀ ਸਿੰਘ ਦੇ ਨੇਤਰ ਜਾਂ ਕੰਨ ਬੰਦ ਹੁੰਦੇ ਹਨ ਉਹ ਸੰਗਤਾਂ ਵਲ ਵੇਖਦੇ ਨਹੀਂ ਜਾਂ ਦਰਬਾਰ ਹਾਲ ਵਿਚ ਕੀਰਤਨ ਕਥਾ ਵਖਿਆਨ ਉਨ੍ਹਾਂ ਨੂੰ ਸੁਣਾਈ ਨਹੀਂ ਦਿੰਦਾ? ਇਸ ਬਾਬਤ ਤਾਂ ਸਾਰ-ਕੁਤਾਵਲੀ ਦੇ ਬਚਨ ਆਖਣੇ ਹੀ ਢੁਕਵੇਂ ਹੋਣਗੇ:–

**ਜਗਤ ਕੀ ਭੇਡਾ ਚਾਲ, ਪਾਛੈ ਕੇ ਪਾਛੈ ਚਲੇ**
**ਪਰਮਾਰਥ ਨ ਸਮਾਲ ਦੇਖੋ ਜਗਤ ਕੀ ਮੂੜ੍ਹਤਾ ॥**

ਹੁਣ ਤਾਂ ਜਪੁਜੀ ਸਾਹਿਬ ਤੇ ਸੁਖਮਨੀ ਸਾਹਿਬ ਤੇ ਅਖੰਡ ਪਾਠ ਤੇ ਸੰਪਟ ਪਾਠ ਕਰਾਉਣ ਦਾ ਰਿਵਾਜ ਪੈ ਗਿਆ ਹੈ। ਗੁਰ ਸ਼ਬਦ ਦੀ ਸਿੱਧੀ ਲਈ ਭਾਈ ਮਨੀ ਸਿੰਘ ਜੀ ਦੇ ਨਾਮ ਨਾਲ 'ਸ਼ਰਧਾ ਪੂਰਕ ਗ੍ਰੰਥ' ਵੀ ਦੁਕਾਨਦਾਰਾਂ ਨੇ



Sri Satguru Jagjit Singh Ji eLibrary NamdhariElibrary@gmail.com

ਛਪਵਾ ਲਏ ਹਨ ਅਤੇ ਇਸ ਦਾ ਸੰਗ੍ਰਹਿ ਕਰਤਾ ਜੋਤਸ਼ੀ ਪ੍ਰਤਾਪ ਸਿੰਘ ਗਯਾਨੀ ਹੈ।

ਮਾਇਆ ਦੀ ਖ਼ਾਤਰ ਲੋਕ ਗੁਰੂ ਨਾਲ ਵੀ ਠੱਗੀ ਕਰਨੋਂ ਪਿਛੇ ਨਹੀਂ ਹਟਦੇ। ਜੇ ਕੇਵਲ ਹਜਾਰਾਂ ਵਾਰੀ ਕਿਸੇ ਸ਼ਬਦ ਦਾ ਜਾਪ ਕਰਕੇ ਬ੍ਰਹਮ ਲੋਕ ਦੀ ਪ੍ਰਾਪਤੀ ਹੁੰਦੀ ਹੋਵੇ ਤਾਂ ਇਹ ਬੜਾ ਸੌਖਾ ਸਾਧਨ ਤੇ ਸਸਤਾ ਸੌਦਾ ਹੈ।

'ਗਾਵੈ ਕੋ ਤਾਣੁ....' ਵਾਲੀ ਪਉੜੀ ਦੀ ਇਹ ਵਿਧੀ ਲਿਖੀ ਹੈ:-

ਜੋ ਇਸ ਸ਼ਬਦ ਦਾ ਇਕ ਲਖ ਵਾਰੀ ਜਾਂ ਇਕ ਸੌ ਵਾਰੀ ਪਾਠ ਕਰੇ ਤਾਂ ਉਸ ਨੂੰ ਵਡੇ ਭਾਗਾਂ ਵਾਲੀ ਇਸਤ੍ਰੀ ਮਿਲੇ। ਜੇ ਭਾਗ ਵਾਲੀ ਇਸਤ੍ਰੀ ਅਜਿਹੇ ਪਾਠ ਦੇ ਜਾਪ ਨਾਲ ਮਿਲ ਜਾਂਦੀ ਹੋਵੇ ਤਾਂ ਲੋਕਾਂ ਕੋਲੋਂ ਪੁਛੋਂ ਕਿ 'ਸੰਜੋਗ ਵਿਜੋਗ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ' ਵਾਲੀ ਪੰਗਤੀ ਦਾ ਕੀ ਭਾਵ ਹੋਇਆ? ਸ਼ਬਦ ਨਾਲ ਤੁਸੀਂ ਮੀਂਹ ਵਸਾ ਸਕਦੇ ਹੋ ਕਿਸੇ ਨੂੰ ਵਸ ਕਰਨਾ ਹੋਵੇ ਕਰ ਸਕਦੇ ਹੋ। ਕੀ ਅਜਿਹੀਆਂ ਮਨਘੜਤ ਸਾਖੀਆਂ ਗੁਰੂ ਸਾਹਿਬ ਦੇ ਨਾਂ ਨਾਲ ਜੋੜ ਕੇ ਭੋਲੇ ਭਾਲੇ ਸਿਖਾਂ ਨੂੰ ਗੁਮਰਾਹ ਕਰਨ ਦਾ ਦੋਸ਼ੀ ਬਣਨਾ ਨਹੀਂ? ਅਜਿਹੀਆਂ ਸਾਖੀਆਂ ਲਿਖਣ, ਸਿਖਣ ਤੇ ਅਮਲ ਕਰਨ ਵਾਲੇ ਲੋਕ ਗੁਰਬਾਣੀ ਦਾ ਨਿਰਾਦਰ ਕਰ ਰਹੇ ਹਨ ਅਤੇ ਵਡੇ ਪਾਪਾਂ ਦੇ ਭਾਗੀ ਬਣ ਰਹੇ ਹਨ। ਸਿਖ ਦਾ ਕਰਮ ਹੈ:–

**ਗੁਰ ਕੀ ਬਾਣੀ ਸਿਉ ਲਾਇ ਪਿਆਰੁ॥**

**ਐਥੈ ਓਥੈ ਏਹੁ ਅਧਾਰੁ ॥** [ਪੰਨਾ ੧੩੩੫

ਜਿਹੜੀ ਬਾਣੀ ਬੋਲੀ ਜਾਂਦੀ ਹੈ, ਉਹ ਕਿਵੇਂ ਢੱਕੀ ਜਾ ਸਕਦੀ ਹੈ? ਪਿਛਲੇ ਕਾਫੀ ਸਮੇਂ ਤੋਂ ਨਾਨਕਸਰ ਕਲੇਰਾਂ ਵਾਲਿਆਂ ਵੱਲੋਂ ਗੁਰਬਾਣੀ ਦੇ ਗੁਟਕੇ, ਛਾਪੇ ਜਾ ਰਹੇ ਸਨ। ਉਹਨਾਂ ਵਿਚ ਗੁਰਮਤਿ, ਪੰਥਕ-ਮਰਿਯਾਦਾ ਸਿੱਖੀ ਰਿਵਾਇਤਾਂ ਤੋਂ ਅਤੇ ਗੁਰਬਾਣੀ ਦੇ ਲਿਖਣ-ਨਿਯਮ ਤੋਂ ਉਲਟ ਗੱਲਾਂ ਕੀਤੀਆਂ ਜਾ ਰਹੀਆਂ ਸਨ। ਆਪਣੇ ਕੋਲੋਂ ਬੇ-ਲੋੜੀ, ਬੇ-ਤੁਕੀ ਭੂਮਿਕਾ ਅਤੇ ਫੋਟੋਆਂ ਲਿਖੀਆਂ/ਛਾਪੀਆਂ ਜਾ ਰਹੀਆਂ ਸਨ। ਇਸ ਮਨਮਤਿ ਨੂੰ ਰੋਕਣ ਲਈ ਸ੍ਰੀ



Sri Satguru Jagjit Singh Ji eLibrary NamdhariElibrary@gmail.com

ਅਕਾਲ ਤਖਤ ਸਾਹਿਬ, ਅੰਮ੍ਰਿਤਸਰ ਤੋਂ ਪੰਜਾਂ ਪਿਆਰਿਆਂ ਨੇ ਜੋ ਕਾਰਵਾਈ ਕੀਤੀ, ਤਨਖ਼ਾਹ ਆਦਿ ਲਾਈ ਅਤੇ ਹਦਾਇਤ ਕੀਤੀ, ਉਸ ਨੂੰ ਹੂ-ਬ-ਹੂ 'ਗੁਰਮਤਿ ਪ੍ਰਕਾਸ਼'ਮਾਰਚ੧੯੯੫ ਵਿਚ ਇਸ ਤਰ੍ਹਾਂ ਅੰਕਿਤ ਕੀਤਾ ਗਿਆ ਹੈ:-

"ਪਿਛਲੇ ਕਾਫੀ ਸਮੇਂ ਤੋਂ ਨਾਨਕਸਰ ਕਲੇਰਾਂ ਵਾਲਿਆਂ ਵੱਲੋਂ ਗੁਰਬਾਣੀ ਦੇ ਗੁਟਕੇ, ਛਾਪੇ ਜਾ ਰਹੇ ਹਨ। ਉਹਨਾਂ ਵਿਚ ਗੁਰਮਤਿ, ਪੰਥਕ-ਮਰਿਯਾਦਾ ਸਿੱਖੀ ਰਿਵਾਇਤਾਂ ਤੋਂ ਅਤੇ ਗੁਰਬਾਣੀ ਦੇ ਲਿਖਣ-ਨਿਯਮ ਤੋਂ ਉਲਟ ਗੱਲਾਂ ਕੀਤੀਆਂ ਜਾ ਰਹੀਆਂ ਹਨ। ਆਪਣੇ ਕੋਲੋਂ ਬੇ-ਲੋੜੀ, ਬੇ-ਤੁਕੀ ਭੂਮਿਕਾ ਅਤੇ ਫੋਟੋਆਂ ਲਿਖੀਆਂ/ਛਾਪੀਆਂ ਜਾ ਰਹੀਆਂ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨੋਟਿਸ ਵਿਚ ਆਉਣ ਤੋਂ ਛਾਪਣ ਵਾਲੇ ਭਾ: ਗੁਰਮੁਖ ਸਿੰਘ ਨੂੰ ਅਕਾਲ ਤਖ਼ਤ ਸਾਹਿਬ ਤੇ ਤਲਬਿਆ ਗਿਆ। ਪੁੱਛ-ਪੜਤਾਲ ਕਰਨ ਤੋਂ ਉਸ ਨੇ ਆਪਣਾ ਦੋਸ਼ ਮੰਨਿਆ ਅਤੇ ਲਿਖ ਕੇ ਦਿੱਤਾ। ਸ੍ਰੀ ਅਕਾਲ ਤਖ਼ਤ ਸਾਹਿਬ ਤੇ ਪੰਜਾਂ ਪਿਆਰਿਆਂ ਵਲੋਂ ਜੋ ਕਾਰਵਾਈ ਕੀਤੀ ਗਈ, ਤਨਖ਼ਾਹ ਆਦਿ ਲਾਈ ਗਈ ਤੇ ਹਦਾਇਤ ਕੀਤੀ ਗਈ, ਉਹ ਹੂ-ਬ-ਹੂ ਹੇਠਾਂ ਦਿੱਤੀ ਜਾ ਰਹੀ ਹੈ।

੧ੴ ਵਾਹਿਗੁਰੂ ਜੀ ਕੀ ਫ਼ਤਹਿ॥

**ਸ੍ਰੀ ਅਕਾਲ ਤਖਤ ਸਾਹਿਬ**

ਨੰ: ੪੮੭/ਅ/੯੫

ਸ੍ਰੀ ਅੰਮ੍ਰਿਤਸਰ ੬-੨-੯੫

ਭਾਈ ਗੁਰਮੁਖ ਸਿੰਘ,

ਤੁਹਾਡੇ ਵੱਲੋਂ ਗੁਰਬਾਣੀ ਅਤੇ ਨਿੱਤਨੇਮ, ਸੁਖਮਨੀ ਸਾਹਿਬ ਅਤੇ ਸੁੰਦਰ ਗੁਟਕੇ ਵਿਚ ਕੀਤੀਆਂ ਮਨਮੱਤੀ ਕਾਰਵਾਈਆਂ ਦੀ ਸੂਚਨਾ ਸ੍ਰੀ ਅਕਾਲ ਤਖਤ ਸਾਹਿਬ ਪਹੁੰਚੀ, ਜਿਸ ਦੇ ਸਬੰਧ ਵਿਚ ਤੁਹਾਨੂੰ ਸ੍ਰੀ ਅਕਾਲ ਤਖਤ ਸਾਹਿਬ ਵਿਖੇ ੩ ਫ਼ਰਵਰੀ ਨੂੰ ਹਾਜ਼ਰ ਹੋਣ ਦਾ ਆਦੇਸ਼ ਦਿੱਤਾ ਗਿਆ ਸੀ। ਤਖਤ ਸਾਹਿਬ ਵਿਖੇ ਪੇਸ਼ ਹੋਣ ਉਪਰੰਤ ਤੁਸੀਂ ਆਪਣੀਆਂ ਇਨ੍ਹਾਂ ਭੁੱਲਾਂ ਨੂੰ ਲਿਖਤੀ ਰੂਪ ਵਿਚ ਸਵੀਕਾਰ ਕਰਦਿਆਂ ਇਸ ਸਬੰਧੀ ਪੰਜ ਸਿੰਘ ਸਾਹਿਬਾਨ ਦੇ ਹਰ ਆਦੇਸ਼ ਦਾ



Sri Satguru Jagjit Singh Ji eLibrary NamdhariElibrary@gmail.com

ਪਾਲਣ ਕਰਨ ਦਾ ਵਚਨ ਦਿੱਤਾ ਸੀ। ਤੁਹਾਡੇ ਸਬੰਧੀ ਸਿੰਘ ਸਾਹਿਬਾਨ ਨੇ ਹੇਠ ਲਿਖੇ ਅਨੁਸਾਰ ਫੈਸਲਾ ਲਿਆ ਹੈ:--

੧. ਤੁਸੀਂ ਨਿੱਤਨੇਮ ਦੇ ਗੁਟਕੇ ਦੀ ਭੂਮਿਕਾ ਵਿਚ ਪੰਨਾ ੩੭ ਉਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਖੰਡੇ ਬਾਟੇ ਦੇ ਅੰਮ੍ਰਿਤ-ਸੰਚਾਰ ਦੇ ਸਿਧਾਂਤ ਤੇ ਇਤਿਹਾਸ ਨੂੰ ਮੂਲੋਂ ਹੀ ਬਦਲ ਦਿੱਤਾ ਹੈ।

੨. ਤੁਸੀਂ ਗੁਰਬਾਣੀ ਦੇ ਸ਼ਬਦਾਂ ਦੇ ਆਰੰਭ ਵਿਚ ਆਪਣੇ ਕੋਲੋਂ ਹੀ 'ਓਅੰ' ਸ਼ਬਦ ਦੀ ਵਰਤੋਂ ਕਰਕੇ ਗੁਰਬਾਣੀ ਦੀ ਪਵਿੱਤਰਤਾ ਨੂੰ ਭੰਗ ਕੀਤਾਹੈ।

੩. ਤੁਸੀਂ ਗੁਰਬਾਣੀ ਦੇ ਗੁਟਕਿਆਂ ਵਿਚ ਗੁਰਬਾਣੀ ਦੀ ਲਿਖਣ-ਵਿਧੀ ਨੂੰ ਗੁਰੂ-ਜੁਗਤਿ ਦੇ ਉਲਟ ਜਾ ਕੇ ਆਪਣੀ ਮਰਜ਼ੀ ਅਨੁਸਾਰ ਬਦਲਿਆ ਹੈ।

੪. ਤੁਸੀਂ ਗੁਰਬਾਣੀ ਦੇ ਗੁਟਕਿਆਂ ਵਿਚ ਮਨਘੜਤ ਤੁਕਬੰਦੀ ਲਿਖਕੇ ਉਸ ਦੀ ਸਿੱਧੀ ਕਰਨ ਦਾ ਜ਼ਿਕਰ ਕਰਕੇ ਗੁਰਬਾਣੀ ਦੀ ਸਰਵਉਚਤਾ ਨੂੰ ਅਪਮਾਨਤ ਕੀਤਾ ਹੈ। ਤੁਹਾਡੇ ਇਨ੍ਹਾਂ ਦੋਸ਼ਾਂ ਨੂੰ ਸਨਮੁੱਖ ਰੱਖਦਿਆਂ ਤੁਹਾਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਹੇਠ ਲਿਖੀ ਤਨਖਾਹ ਲਾਈ ਜਾਂਦੀ ਹੈ:--

   ੧. ਤੁਸੀਂ ਪੰਦਰਾਂ (੧੫) ਦਿਨ ਰੋਜ਼ਾਨਾ ਸ੍ਰੀ ਹਰਿਮੰਦਰ ਸਾਹਿਬ ਵਿਖੇ ਇੱਕ ਘੰਟਾ ਕੀਰਤਨ ਸਰਵਣ ਕਰੋਗੇ।

   ੨. ਤੁਸੀਂ ਇਸੇ ਹੀ ਸਮੇਂ ਦੌਰਾਨ ਰੋਜ਼ਾਨਾ ਇਕ ਘੰਟਾ ਸੰਗਤਾਂ ਦੇ ਜੋੜੇ ਝਾੜਨ ਦੀ ਸੇਵਾ ਨਿਭਾਉਗੇ।

   ੩. ਤੁਸੀਂ ਇਸ ਸਮੇਂ ਦੌਰਾਨ ਇਕ ਘੰਟਾ ਗੁਰੂ ਰਾਮਦਾਸ ਲੰਗਰ ਵਿਖੇ ਬਰਤਨ ਮਾਂਜਣ ਦੀ ਸੇਵਾ ਕਰੋਗੇ।

   ੪. ਉਪਰੰਤ ਇਕ ਹਫ਼ਤਾ ਇਹੋ ਸੇਵਾ ਕਿਸੇ ਵੀ ਹੋਰ ਗੁਰ-ਅਸਥਾਨ ਤੇ ਕਰਨੀ ਹੋਵੇਗੀ।

ਇਸ ਸਾਰੀ ਸੇਵਾ ਉਪਰੰਤ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਹਾਜ਼ਰ ਹੋ ਕੇ ਪਿਛਲੀਆਂ ਭੁੱਲਾਂ ਦੀ ਖ਼ਿਮਾਂ-ਜਾਚਨਾ ਦੀ ਅਰਦਾਸ ਕਰਾਉਣੀ ਹੋਵੇਗੀ।



Sri Satguru Jagjit Singh Ji eLibrary NamdhariElibrary@gmail.com

ਤੁਹਾਡੇ ਵਲੋਂ ਛਪਾਏ ਸਾਰੇ ਦੋਸ਼-ਪੂਰਨ ਗੁਟਕਿਆਂ ਨੂੰ ਅੱਜ ਤੋਂ ਬਾਅਦ ਛਾਪਣ ਜਾਂ ਛਪਾਉਣ ਜਾਂ ਵੇਚਣ ਤੇ ਪੂਰਨ ਪਾਬੰਦੀ ਹੈ। ਅੱਜ ਤੋਂ ਬਾਅਦ ਕਿਸੇ ਵੀ ਗੁਰਬਾਣੀ ਦੇ ਗੁਟਕਿਆਂ ਵਿਚ ਕਿਸੇ ਵੀ ਤਰ੍ਹਾਂ ਦੀ ਭੂਮਿਕਾ ਨਹੀਂ ਲਿਖੀ ਜਾਵੇਗੀ।

ਅੱਜ ਤੋਂ ਬਾਅਦ ਗੁਰਬਾਣੀ ਦੇ ਗੁਟਕਿਆਂ ਵਿਚ ਕਿਸੇ ਵੀ ਗੁਰੂ ਸਾਹਿਬ ਜਾਂ ਕਿਸੇ ਵੀ ਸਾਧੂ ਮਹਾਤਮਾ ਦੀ ਫੋਟੋ ਨਹੀਂ ਛਾਪੀ ਜਾਵੇਗੀ।

ਸਹੀ/

***ਮਨਜੀਤ ਸਿੰਘ,ਜਥੇਦਾਰ***

ਸ੍ਰੀ ਅਕਾਲ ਤਖਤ ਸਾਹਿਬ

**ਮੋਹਣ ਸਿੰਘ,**
ਮੁੱਖ ਗ੍ਰੰਥੀ
ਸ੍ਰੀ ਦਰਬਾਰ ਸਾਹਿਬ

**ਕੇਵਲ ਸਿੰਘ,**
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ

**ਜੋਗਿੰਦਰ ਸਿੰਘ ਵੇਦਾਂਤੀ,**
ਗ੍ਰੰਥੀ
ਸ੍ਰੀ ਦਰਬਾਰ ਸਾਹਿਬ।

**ਭਗਵਾਨ ਸਿੰਘ,**
ਮੁੱਖ ਗ੍ਰੰਥੀ
ਸ੍ਰੀ ਅਕਾਲ ਤਖਤ ਸਾਹਿਬ।

ਇਸ ਸ਼ਾਨਦਾਰ ਕਾਰਵਾਈ ਤੇ ਗੁਰਬਾਣੀ ਸੇਵਾ ਮਿਸ਼ਨ, ਪਟਿਆਲਾ, ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ, ਕਾਰਜਕਾਰੀ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਅੰਮ੍ਰਿਤਸਰ ਜੀ ਨੂੰ ਜਿਥੇ ਵਧਾਈ ਪੇਸ਼ ਕਰਦਾ ਹੈ, ਉਥੇ ਬੇਨਤੀ ਕਰਦਾ ਹੈ ਕਿ ਆਪ ਇਸ ਦੇ ਅਮਲ ਨੂੰ ਵੀ ਵੇਖਣ, ਕੀ ਅਜਿਹੀਆਂ ਆਪ-ਹੁਦਰੀਆਂ ਕਰਨ ਵਾਲਿਆਂ ਨੇ ਗੁਟਕਿਆਂ ਦੀ ਸੁਧਾਈ ਵੱਲ ਕੋਈ ਮੋੜ ਕਟਿਆ ਹੈ ਜਾਂ ਨਹੀਂ?। ਦਾਸਰੇ ਨੇ ਭਾਈ ਗੁਰਮੁਖ ਸਿੰਘ ਪਾਸੋਂ ਇਸ ਬਾਰੇ ਪੁੱਛ-ਗਿੱਛ ਕੀਤੀ ਸੀ। ਉਸ ਦਾ ਉਤਰ ਇਹ ਸੀ ਕਿ ਜੋ ਕੁਝ ਅਸੀਂ ਛਾਪਿਆ ਹੈ, ਉਹ ਠੀਕ ਹੈ। ਹੁਕਮਨਾਮੇ ਤੇ ਅਮਲ ਨਾ ਕਰਨ ਵਾਲਿਆਂ ਵਿਰੁੱਧ ਵੀ ਕੋਈ ਠੋਸ ਕਾਰਵਾਈ ਕਰਨੀ ਚਾਹੀਦੀ ਹੈ ਜਿਸ ਨਾਲ ਅਗੋਂ ਕਿਸੇ ਦੋਸ਼ੀ ਦਾ ਮਨ-ਹੁਦਰੀ ਗਲ ਕਰਨ ਦਾ ਹੀਆ ਨਾ ਪੈ ਸਕੇ।



Sri Satguru Jagjit Singh Ji eLibrary NamdhariElibrary@gmail.com

## (੫) ਸਪਤਾਹਕ ਪਾਠ

ਇਸ ਪਾਠ ਦੀ ਰਹੁਰੀਤੀ ਸਿਖ ਜਗਤ ਵਿਚ ਪ੍ਰਚਲਤ ਹੈ। ਇਹ ਪਾਠ ਵੀ ਸਹਿਜ ਪਾਠ ਵਾਂਗ, ਕੇਵਲ ਸਤ ਦਿਨਾਂ ਵਿਚ ਸੰਪੂਰਨ ਕੀਤਾ ਜਾਂਦਾ ਹੈ। ਹਰ ਰੋਜ਼ ਲਗਪਗ ਸੌ, ਸਵਾ ਸੌ ਪੰਨਾ ਪਾਠ ਕਰਨ ਮਗਰੋਂ ਗੁਰੂ ਮਹਾਰਾਜ ਦਾ ਸੁਖਾਸਨ ਕੀਤਾ ਜਾਂਦਾ ਹੈ। ਸੰਝ ਨੂੰ ਸੋ ਦਰੁ ਤੇ 'ਸੋਹਿਲਾ' ਬਾਣੀ ਦਾ ਪਾਠ ਵੀ ਕੀਤਾ ਜਾਂਦਾ ਹੈ। ਆਰੰਭ ਦੇ ਸਮਾਪਤੀ ਸਮੇਂ ਕੀਰਤਨ ਤੇ ਕੜ੍ਹਾਹ ਪ੍ਰਸ਼ਾਦ ਦੀ ਦੇਗ ਹਾਜ਼ਰ ਕੀਤੀ ਜਾਂਦੀ ਹੈ। ਮਧ ਵਿਚ ਅਰਦਾਸਿ ਕੀਤੀ ਜਾਂਦੀ ਹੈ, ਕਈ ਪ੍ਰੇਮੀ ਕੜਾਹ ਪ੍ਰਸ਼ਾਦ ਦੀ ਦੇਗ ਵੀ ਭੇਟ ਕਰਦੇ ਹਨ।



## (੬) ਸੂਰਜ ਉਦੇ ਅਸਤ ਦਾ ਅਖੰਡ ਪਾਠ

'ਪਾਠਾਂ ਦੀ ਵਿਧੀ' ਦੇ ਸੰਗ੍ਰਹਿ ਕਰਤਾ ਗਿ. ਗੁਰਚਰਨ ਸਿੰਘ ਲਿਖਦੇ ਹਨ ਕਿ "ਕਈ ਸ਼ਰਧਾਲੂ ਤੇ ਪ੍ਰੇਮੀ ਸਿਖਾਂ ਦੀ ਇਹ ਧਾਰਨਾ ਤੇ ਵਿਸ਼ਵਾਸ਼ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੋਲਾਂ ਪਹਿਰ ਪ੍ਰਕਾਸ਼ ਜਾਰੀ ਰਖ ਕੇ ਮਹਾਰਾਜ ਨੂੰ ਖੇਚਲ ਨਾ ਦਿਤੀ ਜਾਵੇ। ਸੋ ਇਸ ਖ਼ਿਆਲ ਨਾਲ ਗੁਰਸਿਖ 'ਸੂਰਜ ਉਦੇ ਅਸਤ ਦਾ ਅਖੰਡ ਪਾਠ' ਕਰਦੇ ਹਨ। ਅਰਥਾਤ ਸਾਰਾ ਦਿਨ ਅਖੰਡ ਪਾਠ ਚਲਦਾ ਰਹਿੰਦਾ ਹੈ। ਸ਼ਾਮ ਪੈਣ ਤੇ (ਸੂਰਜ ਅਸਤ ਹੋਣ ਤੇ) ਕੜਾਹ ਪ੍ਰਸ਼ਾਦ ਦਾ ਭੋਗ ਲਗਾ ਕੇ ਆਰਤੀ ਕਰਕੇ ਮਹਾਰਾਜ ਨੂੰ ਸੰਤੋਖ ਦਿਤਾ ਜਾਂਦਾ ਹੈ ਤੇ ਪਾਠ ਦੀ ਨਿਸ਼ਾਨੀ ਰਖ ਦਿਤੀ ਜਾਂਦੀ ਹੈ। ਫਿਰ ਅਗਲੇ ਦਿਨ ਅਰਦਾਸ ਕਰਕੇ ਕੜਾਹ ਪ੍ਰਸ਼ਾਦ ਵਰਤਾ ਕੇ ਅਗੇ ਪਾਠ ਆਰੰਭ ਕੀਤਾ ਜਾਂਦਾ ਹੈ। ਇਸ ਵਿਧੀ ਨਾਲ ਕੀਤੇ ਪਾਠ ਤੇ ਬੱਤੀ ਪਹਿਰ (੪) ਦਿਨ ਦਾ ਸਮਾ ਲਗਦਾ ਹੈ।

***ਨੋਟ- ਇਹ ਪਾਠ ਪੰਥ ਵਿਚ ਪ੍ਰਚਲਤ ਨਹੀਂ ਹੈ। ਸ਼ਾਇਦ ਕੋਈ ਇਕ ਅੱਧਾ ਸੰਤ ਹੀ ਅਜਿਹੇ ਪਾਠ ਦਾ ਅਨੁਆਈ ਹੋਵੇ।***



Sri Satguru Jagjit Singh Ji eLibrary NamdhariElibrary@gmail.com

# (੭) ਪਤਰਾ ਪਾਠ

ਕੂਕਿਆਂ ਨੇ ਪਤਰਾ ਪਾਠ ਕਰਨ ਦਾ ਇਕ ਨਵਾਂ ਢੌਂਗ ਰਚਾਇਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਮ ਧਾਰਮਿਕ ਪੁਸਤਕ ਜਾਂ ਗ੍ਰੰਥ ਵਾਂਗ ਨਹੀਂ। ਇਹ ਗੁਰ ਗਦੀ ਦੇ ਪਾਵਨ ਸਿੰਘਾਸਨ ਤੇ ਸੁਸੋਭਿਤ ਹਨ। ਇਸ ਲਈ ਪਤਰਾ ਪਤਰਾ ਕਰਕੇ ਪਾਠ ਕਰਨਾ ਦੇਹਧਾਰੀ ਗੁਰੂਆਂ ਵਲੋਂ ਇਕ ਪ੍ਰਕਾਰ ਪੰਥ ਤੇ ਹਮਲਾ ਸੀ ਜਿਸ ਨੂੰ ਉਸ ਵੇਲੇ ਪਛਾੜ ਦਿੱਤਾ ਗਿਆ।

ਇਸ ਬਾਰੇ ਜੂਨ ੧੯੭੫ ਦੇ ਗੁਰਦੁਆਰਾ ਗਜ਼ਟ ਵਿਚ ਛਪਿਆ ਸੀ "ਕਿ ਪਤਰਾ ਪਾਠ ਕਰਨ ਦੀ ਕੂਕਿਆਂ ਦੀ ਰੀਤ ਨੂੰ ਸਖਤੀ ਨਾਲ ਬੰਦ ਕੀਤਾ ਜਾਵੇਗਾ। ਪੰਥ ਨੇ ਇਸ ਕੁਰੀਤੀ ਨੂੰ ਬੰਦ ਕਰਵਾ ਦਿੱਤਾ।

ਦੇਹਧਾਰੀ ਗੁਰੂਆਂ ਵਲੋਂ ਅਜਿਹੀਆਂ ਖ਼ਤਰਨਾਕ ਚਾਲਾਂ ਤੋਂ ਸੁਚੇਤ ਹੋਣ ਦੀ ਲੋੜ ਹੈ। ਏਦਾਂ ਦੀ ਮਨਮਤੀ ਕਰਤੂਤਾਂ ਨਾਲ ਉਹ ਆਪਣੇ ਚੇਲੇ ਚਾਟੜਿਆਂ ਵਿਚ ਭਾਵੇਂ ਸ਼ੋਭਾ ਖੱਟ ਲੈਣ ਪਰ ਪੰਥਕ ਪੱਧਰ ਤੇ ਉਨ੍ਹਾਂ ਨੂੰ ਨਮੋਸ਼ੀ ਦਾ ਹੀ ਮੂੰਹ ਵੇਖਣਾ ਪੈਂਦਾ ਹੈ। ਜਿਸ ਕਾਗਜ਼ ਉਤੇ ਗੁਰਬਾਣੀ ਦਰਜ ਹੋਵੇ, ਸਾਡੇ ਲਈ ਉਹ ਨਮਸਕਾਰ ਜੋਗ ਹੈ:–

**ਪੂਜੀਐ ਕਰਿ ਨਮਸਕਾਰੰ॥੨॥** [ਪੰਨਾ ੧੨੯੩

ਸਿੰਘ ਸਭਾ ਪਤ੍ਰਿਕਾ ੧੯੭੫ (ਪਤਰਾ ਪਾਠ ਵਿਰੋਧੀ ਸਪਲੀਮੈਂਟ) ਵਿਚ ਗਿਆਨੀ ਪਰਤਾਪ ਸਿੰਘ ਜੀ ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਇਸ ਬਾਰੇ ਇਉਂ ਬਿਆਨ ਛਪਿਆ ਸੀ:-

"ਸਤਿਕਾਰਯੋਗ ਖਾਲਾ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਲੇਵਾ ਸੰਪ੍ਰਦਾਵਾਂ ਦੇ ਮੁਖੀ, ਸਜਣੋਂ, ਗੁਰੂ ਸਾਹਿਬਾਨ ਦੇ ਸਮੇਂ ਤੋਂ ਲੈ ਕੇ ਹੁਣ ਤੀਕ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਸੰਪੂਰਨ ਸਰੂਪ ਤੋਂ ਪਾਠ ਹੁੰਦਾ ਰਿਹਾ ਹੈ। ਕਿਸੇ ਸਤਿਗੁਰੂ ਨੇ ਆਪਣੇ ਸਮੇਂ ਵਿਚ ਪਤਰਾ ਪਾਠ ਨਹੀਂ ਕੀਤਾ, ਨਾ ਹੀ ਇਸ ਦਾ ਰਹਿਤਨਾਮਿਆਂ ਜਾਂ ਇਤਿਹਾਸ ਵਿਚ ਕੋਈ ਸਬੂਤ ਮਿਲਦਾ ਹੈ। ਕੂਕਾ ਸੰਪ੍ਰਦਾਇ ਦੇ ਬਾਨੀ ਬਾਬਾ ਬਾਲਕ ਸਿੰਘ ਤੇ ਬਾਬਾ ਰਾਮ ਸਿੰਘ ਨੇ ਵੀ ਇਹ ਅਪਰਾਧ ਨਹੀਂ ਕੀਤਾ।



Sri Satguru Jagjit Singh Ji eLibrary NamdhariElibrary@gmail.com

ਵੀਹਵੀਂ ਸਦੀ ਵਿਚ ਕੂਕਿਆਂ ਨੇ ਆਪਣੇ ਸ਼ਖਸੀ ਗੁਰੂ ਡੰਮ ਨੂੰ ਦਰੁਸਤ ਸਾਬਤ ਕਰਨ ਲਈ ਪਹਿਲ ਵੇਰ ੧੯ ਅਪਰੈਲ ੧੯੪੧ ਨੂੰ ਰਾਵਲਪਿੰਡੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਫਾੜ ਕੇ ਪਤਰਾ ਪਾਠ ਕਰਨ ਦੀ ਕੋਸ਼ਿਸ਼ ਕੀਤੀ, ਜਿਸ ਦੇ ਵਿਰੁੱਧ ਨਾ ਕੇਵਲ ਸ੍ਰੀ ਗੁਰੂ ਸਿੰਘ ਸਭਾ ਰਾਵਿਲਪਿੰਡੀ ਅਤੇ ਸਮੂਹ ਸੰਗਤਾਂ ਨੇ ਹੀ ਪ੍ਰੋਟੈਸਟ ਕੀਤਾ, ਬਲਕਿ ਸਾਰੇ ਖ਼ਾਲਸਾ ਜੀ ਨੇ ਰੋਸ ਪ੍ਰਗਟ ਕੀਤਾ। ਜਿਸ ਕਰਕੇ ਕੂਕਿਆਂ ਨੂੰ ਪ੍ਰਾਸ਼ਚਿਤ ਕਰਦੇ ਹੋਏ ਪਤਰਾ ਪਾਠ ਬੰਦ ਕਰਨਾ ਪਿਆ।

ਰਾਵਲਪਿੰਡੀ ਵਿਚ ਕੂਕਿਆਂ ਨੇ ਜੋ ਮਨਮਤ ਕਰਨ ਦੀ ਕੋਸ਼ਿਸ਼ ਕੀਤੀ ਸੀ, ਉਸ ਦੇ ਵਿਰੁੱਧ ੨੧,੨੨ ਫਰਵਰੀ ੧੯੪੨ ਨੂੰ ਮੁਲਾਂਪੁਰ, ਜਿਲਾ ਲੁਧਿਆਣਾ ਵਿਚ ਪਹਿਲੀ ਕੂਕਾ ਕੁਫਰ ਤੋੜ ਕਾਨਫਰੰਸ ਹੋਈ। ਜਿਸ ਦੇ ਨਿਗਰਾਨ ਹੇਠ ਲਿਖੇ ਪੰਜ ਪਿਆਰੇ ਸਨ:-

੧. ਸ: ਖੜਕ ਸਿੰਘ ਜੀ, ਸਿਆਲਕੋਟ
੨. ਭਾਈ ਸਾਹਿਬ ਰਣਧੀਰ ਸਿੰਘ ਜੀ,
੩. ਅਕਾਲੀ ਕੌਰ ਸਿੰਘ ਜੀ,
੪. ਸੰਤ ਵਿਸਾਖਾ ਸਿੰਘ ਜੀ, ਕਿਸ਼ਨਪੁਰਾ ਤੇ
੫. ਸੰਤ ਭਗਵਾਨ ਸਿੰਘ ਜੀ, ਰੇਰੂ ਸਾਹਿਬ।

ਉਹਨਾਂ ਨੇ ਆਪਣੇ ਐਡਰੈਸ ਵਿਚ ਪਤਰਾ ਪਾਠ ਦੀ ਸਖਤ ਨਖੇਧੀ ਕੀਤੀ। ਉਹ ਐਡਰੈਸ ਮੇਰੇ ਰੀਕਾਰਡ ਵਿਚ ਮੌਜੂਦ ਹਨ।

ਦੂਜੀ ਕੂਕਾ ਕੁਫਰ ਤੋੜ ਕਾਨਫਰੰਸ ਸ: ਧਰਮਾਨੰਤ ਸਿੰਘ ਦੀ ਪਰਧਾਨਗੀ ਹੇਠ ਹੋਈ। ਵਾਸਤਵ ਵਿਚ ਕੂਕੇ 'ਬਾਣੀ ਗੁਰੂ ਗੁਰੂ ਹੈ ਬਾਣੀ' ਦੇ ਸਿਧਾਂਤ ਤੇ ਪੰਜਾਂ ਪਿਆਰਿਆਂ ਨੂੰ ਮੰਨਣ ਤੋਂ ਇਨਕਾਰੀ ਹਨ। ਉਹ ਸਖਸ਼ੀ ਗੁਰੂ ਡੰਮ ਨੂੰ ਦਰੁਸਤ ਸਾਬਤ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ, ਜੀ ਦੀ ਬੀੜ ਦੀ ਅਖੰਡਤਾ ਨੂੰ ਭੰਗ ਕਰ ਰਹੇ ਹਨ। ਇਸ ਲਈ ਉਹਨਾਂ ਪਤਰਾ ਪਾਠ ਦੀ ਸਾਜਿਸ਼ ਘੜੀ ਹੈ, ਜਿਸ ਦਾ ਗੁਰਮਤਿ ਤੋਂ ਇਤਿਹਾਸ ਵਿਚ ਕੋਈ ਪ੍ਰਮਾਣ ਨਹੀਂ ਮਿਲਦਾ।



Sri Satguru Jagjit Singh Ji eLibrary NamdhariElibrary@gmail.com

ਇਸਾਈ, ਇਸਲਾਮ ਤੇ ਬੁਧ ਸੰਸਾਰ ਵਿਆਪੀ ਧਰਮ ਹਨ। ਅਸੀਂ ਨਹੀਂ ਸੁਣਿਆ ਕਿ ਕਦੀ ਕਿਸੇ ਗਿਰਜੇ ਜਾਂ ਮਸੀਤ ਵਿਚ ਬਾਈਬਲ ਜਾਂ ਕੁਰਾਨ ਦੇ ਪਤਰੇ ਵੰਡ ਕੇ ਪਾਠ ਕੀਤਾ ਗਿਆ ਹੋਵੇ। ਅਸੀਂ ਕਦੀ ਨਹੀਂ ਵੇਖਿਆ ਕਿ ਕਿਸੇ ਆਰੀਆ ਸਮਾਜ ਨੇ ਵੇਦਾਂ ਦੇ ਪਤਰੇ ਵੰਡ ਕੇ ਪਾਠ ਕੀਤਾ ਹੋਵੇ। ਪਤਰਾ ਪਾਠ ਨਾਲ ਤਾਂ ਸ਼ਬਦ ਭੰਗ ਹੋ ਜਾਂਦੇ ਹਨ। ਸਮੁੱਚੇ ਪਾਠ ਦੀ ਅਖੰਡਤਾ ਵੀ ਨਹੀਂ ਰਹਿੰਦੀ।

ਕੂਕੇ ੩੪ ਸਾਲ ਦੇ ਬਾਹਦ ਸ਼ਖਸ਼ੀ ਗੁਰੂ ਡੰਮ ਨੂੰ ਦਰੁਸਤ ਕਰਨ ਲਈ ਪਤਰਾ ਪਾਠ ਦੀ ਮਨਮਤ ਮੁੜ ਕਰ ਰਹੇ ਹਨ।

ਸਮੂਹ ਸਿਖ ਸੰਗਤਾਂ ਨੂੰ ਤਕੜੇ ਹੋ ਕੇ ਇਸ ਮਨਮਤ ਨੂੰ ਰੋਕਣਾ ਚਾਹੀਦਾ ਹੈ।

ਨਾਮਧਾਰੀ ਦਰਬਾਰ ਵਲੋਂ ੧੯੪੧-੪੨ ਵਿਚ ਚਲਾਈ ਗਈ ਲਹਿਰ ਦੀ ਸਮਾਪਤੀ ਲਈ ਸ਼੍ਰੋ. ਗੁ. ਪ੍ਰ: ਕਮੇਟੀ ਦੇ ਜਨਰਲ ਇਜਲਾਸ ਵਿਚ ਪੜ੍ਹਿਆ ਗਿਆ:-

## "ਪ੍ਰਾਸ਼ਚਿਤ ਪਤਰ"

"ਨਾਮਧਾਰੀ ਦਰਬਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਆਗੂਆਂ ਦੀ ਪਿਆਰ ਭਰੀ ਪ੍ਰੇਰਣਾ ਤੋਂ ਪ੍ਰਭਾਵਿਤ ਹੋ ਕੇ ਪਤਰੇ ਪਹਿਲੋਂ ਹੀ ਵਾਪਸ ਲੈ ਚੁਕਾ ਹੈ। ਇਸ ਸੰਬੰਧ ਵਿਚ ਜੋ ਸਾਡੇ ਭਰਾਵਾਂ ਨੂੰ ਦੁਖ ਸੀ ਉਸ ਤੇ ਦਰਬਾਰ ਖੇਦ ਵੀ ਪ੍ਰਗਟ ਕਰ ਚੁੱਕਾ ਹੈ, ਪਰੰਤੂ ਕੁਝ ਸੱਜਣ ਅਜੇ ਤੱਕ ਵੀ ਸੰਤੁਸ਼ਟ ਨਹੀਂ ਹੋਏ। ਏਸ ਲਈ ਨਾਮਧਾਰੀ ਦਰਬਾਰ ਫੇਰ ਐਲਾਨ ਕਰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਉਸ ਦੀ ਸ਼ਾਨ ਅਨੁਸਾਰ ਸਤਿਕਾਰ ਕਰਨਾ ਆਪਣਾ ਧਰਮ ਸਮਝਦੇ ਹਾਂ ਤੇ ਐਲਾਨ ਕਰਦਾ ਹੈ ਕਿ ਪੰਥਕ ਏਕਤਾ, ਪੰਥਕ ਜਜ਼ਬਾਤ ਦਾ ਏਹਤਰਾਮ ਕੀਤਾ ਜਾਏਗਾ ਤੇ ਫਿਰ ਕੋਈ ਐਸੀ ਗਲ ਦਰਬਾਰ ਨਹੀਂ ਹੋਣ ਦੇਵੇਗਾ।" (ਗੁਰਦੁਆਰਾ ਗਜ਼ਟ, ਨਵੰਬਰ ੧੯੪੧)

ਇਸ ਦੇ ਬਾਵਜੂਦ ੩੫ ਕੁ ਸਾਲਾਂ ਬਾਅਦ ਮੁੜ ਇਹ ਛੇੜ ਛੇੜੀ ਗਈ ਹੈ।





Sri Satguru Jagjit Singh Ji eLibrary NamdhariElibrary@gmail.com

# (੯) ਪਾਠਾਂ ਦੀਆਂ ਲੜੀਆਂ

ਜਦੋਂ ਮਹਾਤਮਾ ਲੋਕਾਂ ਨੇ ਵੇਖਿਆ ਕਿ ਪਾਠ ਕਰਾਉਣ ਨਾਲ ਇਕ ਤਾਂ ਸੰਗਤਾਂ ਵਿਚ ਸੋਭਾ ਸਤਿਕਾਰ ਤੇ ਮਾਨਤਾ ਹੁੰਦੀ ਹੈ, ਦੂਜਾ ਮਾਇਆ ਦੇ ਢੇਰ ਲਗ ਜਾਂਦੇ ਹਨ, ਤੀਜਾ ਸਿਖੀ ਸੇਵਕੀ ਵਿਚ ਵਾਧਾ ਹੁੰਦਾ ਹੈ, ਧਰਮ ਦੇ ਪੜਦੇ ਹੇਠ ਸੰਤਾਂ ਮਹਾਤਮਾ ਨੇ ੫੧ ਤੇ ੧੦੧ ਅਖੰਡ ਪਾਠਾਂ ਦੀਆਂ ਲੜੀਆਂ ਆਰੰਭ ਕਰਵਾ ਦਿਤੀਆਂ। ਕਈ ਕਈ ਮਹੀਨੇ ਸੰਗਤਾਂ ਦਾ ਇਕੱਠਾ, ਲੰਗਰ ਤੇ ਰੌਣਕਾਂ ਸੁਤੇ ਸਿਧ ਹੀ ਪ੍ਰਾਪਤ ਹੋ ਗਈਆਂ। ਜਿਵੇਂ ਤੀਰਥ-ਯਾਤਰਾ ਲਈ ਸਪੈਸ਼ਲ ਗੱਡੀਆਂ ਤੇ ਬੱਸਾਂ ਦਾ ਵਿਹਾਰ ਚਲਦਾ ਰਿਹਾ, ਤਿਵੇਂ ਪਾਠਾਂ ਦੀਆਂ ਲੜੀਆਂ ਦਾ ਪ੍ਰਚਾਰ ਸੰਤਾਂ ਨੇ ਆਪਣੇ ਸਿਖਾਂ ਸੇਵਕਾਂ ਰਾਹੀਂ ਅਤੇ ਗੁਰਦੁਆਰਿਆਂ ਦੇ ਪਰਧਾਨਾਂ ਨੇ ਇਸਤ੍ਰੀ ਸਤਿਸੰਗ ਅਤੇ ਨੌਜਵਾਨ ਸੇਵਕ ਜਥਿਆਂ ਦੇ ਸਹਯੋਗ ਲੈ ਕੇ ਖੂਬ ਮਾਇਆ ਇਕੱਠੀ ਕੀਤੀ, ਬਿਲਡਿੰਗਾਂ ਅਤੇ ਹੋਰ ਕੰਮਾਂ ਤੇ ਖ਼ਰਚੀ। ਪਰ ਅਫਸੋਸ ਦੀ ਗਲ ਹੈ ਕਿ ਕਿਸੇ ਸੰਸਥਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ੁੱਧ ਪਾਠ ਸੰਥਿਆ ਦੇਣ ਲਈ ਕੋਈ ਉਦਮ ਤੇ ਉਪਰਾਲਾ ਨਹੀਂ ਕੀਤਾ, ਜਿਸ ਕਾਰਨ ਹੁਣ ਤਕ ਹਰੇਕ ਮਾਈ ਭਾਈ ਆਪਣੀ ਬੁਧੀ ਤੇ ਮਨਮਰਜ਼ੀ ਅਨੁਸਾਰ ਪਾਠ ਕਰ ਰਿਹਾ ਹੈ। ਸ਼ੁੱਧ ਪਾਠ ਦੀ ਸਿਖਲ਼ਾਈ ਲਈ ਕਿਸੇ ਨੂੰ ਕੋਈ ਚਿੰਤਾ ਨਹੀਂ ਹੈ।

ਗੁਰਬਾਣੀ ਦਾ ਵਧ ਤੋਂ ਵੱਧ ਪਾਠ ਸੁਣਨ ਜਾਂ ਵੀਚਾਰ ਸਹਿਤ ਪਾਠ ਕਰਨ ਤੇ ਸੁਣਨ ਲਈ ਸ਼ਾਇਦ ਹੀ ਕੋਈ ਸੰਸਥਾ ਵੇਖੀ ਹੋਵੇ ਪਰ 'ਪਾਠ ਦੇ ਭੋਗ' ਸਮੇਂ ਇਕੱਠੇ ਹੋਣ ਲਈ ਜਿਤਨਾ ਵੀ ਕਿਸੇ ਦਾ ਵਾਹ ਚਲਿਆ, ਉਸ ਨੇ ਆਪਣਾ ਪੂਰਾ ਤਾਣ ਲਾਇਆ। ਇਸ ਬਾਰੇ 'ਗ੍ਰੰਥ ਗੁਰੁ ਸਿਖਯਾ ਪ੍ਰਭਾਕਰ' ਕ੍ਰਿਤ ਬਾਵਾ ਸਾਧੂ ਸਿੰਘ (ਬਿ.ਸੰ. ੧੯੫੦) ਵਿੱਚ ਕਈ ਕਬਿਤ ਦਰਜ ਹਨ। ਇਥੇ ਕੇਵਲ ਇੱਕ ਕਬਿਤ ਸੰਗਤਾਂ ਦੀ ਜਾਣਕਾਰੀ ਹਿਤ ਦਿੱਤਾ ਜਾਂਦਾ ਹੈ:—

ਭੋਗ ਕੋ ਭੁਗਾਨਾ ਚਹੇ ਸੋਗ ਕੇ ਮਿਟਾਨਾ ਚਹੇ,
ਗੁਰੂ ਲੋਕ ਜਾਨਾ ਚਹੇ, ਚਹੇ ਜਸ ਲੋਗ ਕੋ।



Sri Satguru Jagjit Singh Ji eLibrary NamdhariElibrary@gmail.com

ਲੋਗ ਕੋ ਪਦਾਰਥ ਜੋ ਸਭ ਹੀ ਕੋ ਪਾਨਾ ਚਾਹੇ,
ਧਰਮ ਅਰਥ ਕਾਮ ਔਰ ਪਾਨਾ ਚਹੇ ਮੋਖ ਕੋ।
ਮੋਖ ਕੋ ਜੋ ਸਾਧਨ ਬਗੈਰ ਹੋਇ ਸ਼ਾਂਤਿ ਉਰ,
ਗੁਰ ਕੋ ਦਿਦਾਰ ਕਹੇ ਹਰੇ ਰਿਦ ਰੋਗ ਕੋ।
ਰੋਗ ਕੋ ਮਿਟਾਇ ਕਰ ਸੁਨੋ ਸੰਤ ਖਾਲਸਾ ਜੀ,
ਸਭ ਫਲ ਪਾਇ ਜੋਈ ਸੁਨੈ ਆਇ ਭੋਗ ਕੋ।।

ਇਹੋ ਕਾਰਨ ਹੈ ਕਿ ਹੁਣ ਵੀ ਲੋਕਾਂ ਦੀ ਇਹ ਭਾਵਨਾ ਬਣੀ ਹੋਈ ਹੈ ਕਿ ਉਹ ਪਾਠ ਤੇ ਅਗੇ ਪਿਛੇ ਜਾਣ ਦੀ ਥਾਂ ਇਕ ਵਾਰੀ ਭੋਗ ਸਮੇਂ ਪੁਜਦੇ ਹਨ। ਹੁਣ ਪਾਠਕ ਜਨ ਆਪ ਹੀ ਅਨੁਮਾਨ ਲਾਉਣ ਕਿ ਪਾਠ ਕਰਨ ਤੇ ਸੁਣਨ ਲਈ ਕਿਸੇ ਦੇ ਮਨ ਵਿਚ ਕਿਤਨਾ ਕੁ ਚਾਅ ਹੈ। ਕੇਵਲ ਗੁਰਬਾਣੀ ਦਾ ਪਾਠ ਕਰਨਾ ਤੇ ਸੁਣਨਾ ਬਹੁਤ ਵਡੇ ਭਾਗਾਂ ਦੀ ਨਿਸ਼ਾਨੀ ਹੈ ਪਰ ਜਗਤ ਦਿਖਾਵੇ ਲਈ ਪਾਠ ਕਰਾਇਆਂ ਕੋਈ ਆਤਮਿਕ ਲਾਭ ਪ੍ਰਾਪਤ ਨਹੀਂ ਹੁੰਦਾ।

ਇਸ ਵਿਸ਼ੇ ਤੇ ਲਿਖਣ ਲਈ ਬਹੁਤ ਮਿਸਾਲਾਂ ਮੌਜੂਦ ਹੈ ਪਰ ਪੁਸਤਕ ਦੇ ਆਕਾਰ ਵੱਧਣ ਦੇ ਭੈ ਕਾਰਨ ਕੇਵਲ ਸੰਕੇਤ ਮਾਤਰ ਚਿਤਾਵਨੀ ਦਿੱਤੀ ਹੈ।



# ਪਾਠੀ ਤੇ ਸਮਾਜ

ਬ੍ਰਾਹਮਣੀ ਸਮਾਜ ਦੀਆਂ ਰੀਤਾਂ ਦਾ ਗੁਰਬਾਣੀ ਪਾਠ-ਪਰੰਪਰਾ ਨਾਲ ਜੁੜਿਆ ਹੋਣਾ ਬਹੁਤ ਖ਼ਤਰਨਾਕ ਹੈ। ਗੁਰੂ ਦੀਆਂ ਨਜ਼ਰਾਂ ਵਿਚ ਬੇ-ਪਰਤੀਤੀ ਦੇ ਅਰਥ ਹੀ ਬੇਦਾਵਾ ਦੇਣ ਵਾਲੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਪਾਵਨ ਵਾਕ ਹਨ:–

**ਅਪਨੀ ਪਰਤੀਤਿ ਆਪਿ ਹੀ ਖੋਵੈ ॥**

**ਬਹੁਰਿ ਉਸ ਕਾ ਬਿਸ੍ਵਾਸ ਨ ਹੋਵੈ॥** [ਪੰਨਾ ੨੬੮

ਗੁਰਬਾਣੀ ਦਾ ਪਾਠ, ਜਪ, ਤਪ ਆਦਿ ਕਰਮ ਪਰਤੀਤ ਨਾਲ ਕੀਤੇ ਜਾਣ ਤਾਂ ਇਹ ਸੋਨੇ ਤੇ ਸੁਹਾਗੇ ਵਾਲਾ ਕੰਮ ਹੋ ਜਾਂਦਾ ਹੈ ਪਰ ਇਸ ਦੇ ਉਲਟ ਸ਼ਰਧਾ ਹੀਣ ਹੋ ਕੇ ਮਨੁੱਖ ਜੋ ਕਰਮ ਕਰਦਾ ਹੈ, ਉਸ ਨਾਲ ਉਸ ਦੇ ਆਪਣੇ ਮਨ ਵਿਚ ਕਈ ਪ੍ਰਕਾਰ ਦੇ ਤੋਖਲੇ ਉਠਣੇ ਸ਼ੁਰੂ ਹੋ ਜਾਂਦੇ ਹਨ। ਗੁਰੂ ਦਾ ਵਿਸ਼ਵਾਸ਼ ਖੋਹ ਬੈਠਦਾ ਹੈ। ਕਾਇਆ-ਕਲਪ ਵਾਲੀ ਗਲ ਮਿਟੀ ਘਟੇ ਵਿਚ ਹੀ ਰੁਲ ਜਾਂਦੀ ਹੈ, ਨਿਰੀ ਨਿਰਾਸ਼ਾ ਹੀ ਪਲੇ ਪੈਂਦੀ ਹੈ। ਗੁਰਬਾਣੀ ਵਿਚ ਪਰਤੀਤਵਾਨ ਅਤੇ ਬੇ-ਪਰਤੀਤੇ ਪੁਰਸ਼ਾਂ ਦਾ ਚਰਿਤਰ ਇਉਂ ਰੂਪਮਾਨ ਕੀਤਾ ਹੈ:

| ***ਪਰਤੀਤਵਾਨ*** | ***ਬੇ-ਪਰਤੀਤੇ*** |
|---|---|
| (੧) **ਜਾ ਕੈ ਮਨਿ ਗੁਰ ਕੀ ਪਰਤੀਤਿ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥** [ਪੰਨਾ ੨੮੩] | (੧) **ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ, ਉਨਾ ਕਾ ਉਤਰਿ ਜਾਇਗਾ ਝੂਠੁ ਗੁਮਾਨੁ॥** [ਪੰਨਾ ੭੩੪] |
| (੨) **ਜਿਸ ਨੋ ਪਰਤੀਤਿ ਹੋਵੈ, ਤਿਸ ਕਾ ਗਾਵਿਆ ਥਾਇ ਪਵੈ, ਸੋ ਪਾਵੈ ਦਰਗਹ ਮਾਨੁ॥** [ਪੰਨਾ ੭੩੪] | (੨) **ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ ॥ ਓਸ ਨੋ ਸੁਖੁ ਨ ਉਪਜੈ, ਭਾਵੈ ਸਉ ਗੇੜਾ ਆਵਉ ਜਾਉ ॥** [ਪੰਨਾ ੬੧] |

ਆਮ ਸਿੱਖ ਸੰਗਤਾਂ ਨੂੰ ਗ੍ਰੰਥੀਆਂ ਉਤੇ ਗਿਲਾ ਹੈ ਕਿ ਗ੍ਰੰਥੀ ਸਿੰਘ ਅਥਵਾ ਪਾਠੀਆਂ ਨੇ ਬਾਣੀ-ਪਾਠ ਨੂੰ ਵਪਾਰ ਭਾਵ ਮਾਇਆ ਕਮਾਉਣ ਦਾ ਸਾਧਨ ਬਣਾ ਲਿਆ ਹੈ। ਆਪ ਤਾਂ ਉਹ ਬਾਣੀ ਦਾ ਭਾਵ ਹੀ ਨਹੀਂ ਜਾਣਦੇ ਪਰ ਲੋਕਾਂ ਨੂੰ ਆਖਦੇ ਹਨ ਕਿ ਬਾਣੀ ਦਾ ਪਾਠ ਕਰਵਾ ਲਵੋ ਤੁਹਾਡੇ ਬੇੜੇ ਪਾਰ ਹੋ ਜਾਣਗੇ।

ਬਾਣੀ ਨੂੰ ਸੁਣ ਕੇ ਸਮਝਣ ਦੀ ਲੋੜ ਤਾਂ ਸ਼ਾਇਦ ਹੀ ਕਿਸੇ ਪਾਠੀ ਨੇ ਸੁਪਨੇ-ਮਾਤਰ ਹੀ ਸੁਣੀ ਹੋਵੇਗੀ। ਪਰ ਹੋਕਾ ਇਹ ਦਿੰਦੇ ਹਨ ਕਿ ਵਿਧੀ ਨਾਲ ਪਾਠ ਕਰਾਇਆਂ ਮਨ ਦੀਆਂ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ। ਗੁਰੂ ਸਰੂਪ ਲਈ ਉਨ੍ਹਾਂ ਦੇ ਮਨ ਵਿਚ ਸਤਿਕਾਰ ਨਹੀਂ। ਗੁਰਦੁਆਰਿਆਂ ਵਿਚੋਂ ਕਈ ਵਾਰੀ ਸਰੂਪ ਨਹੀਂ ਮਿਲਦਾ ਕਿਉਂਕਿ ਪਾਠਾਂ ਦੀ ਗਾਹਕੀ ਬਹੁਤ ਹੋ ਗਈ ਹੈ। ਕਈ ਗ੍ਰੰਥੀਆਂ ਨੇ ਆਪਣੇ ਘਰ ਹੀ ਸਰੂਪ ਲਿਆ ਰਖਿਆ ਹੈ। ਮਨ-ਘੜਤ ਸਾਖੀਆਂ ਸੁਣਾ ਕੇ ਬਾਰ ਬਾਰ ਫਲਦਾਇਕ ਵਿਧੀ ਵਾਲਾ ਪਾਠ ਕਰਨ ਦਾ ਰਾਗ ਅਲਾਪਦੇ ਰਹਿੰਦੇ ਹਨ।

ਹੋਰ ਤਾਂ ਹੋਰ ਹੁਕਮਨਾਮਿਆਂ ਨੂੰ ਵੀ ਚੰਗਾ ਜਾਂ ਮਾੜਾ ਹੋਣ ਦਾ ਭਰਮ ਪਾ ਕੇ ਮਨ ਮਰਜ਼ੀ ਦੇ ਮੁਖਵਾਕ ਕੱਢ ਕੇ ਘਰ ਵਾਲਿਆਂ ਨੂੰ ਵਧਾਈਆਂ ਦੇਣ ਲਗ ਪੈਂਦੇ ਹਨ:–

੧. **ਗੁਰ ਪੂਰੇ ਕਿਰਪਾ ਧਾਰੀ ॥ ਪ੍ਰਭਿ ਪੂਰੀ ਲੋਚ ਹਮਾਰੀ ॥**

੨. **ਹਮਰੀ ਗਣਤ ਨ ਗਣੀਆ ਕਾਈ,**<br>**ਆਪਣਾ ਬਿਰਦੁ ਪਛਾਣੁ॥**

੩. **ਗੁਰ ਪੂਰੈ ਚਰਨੀ ਲਾਇਆ ॥**<br>**ਹਰਿ ਸੰਗਿ ਸਹਾਈ ਪਾਇਆ ॥**

ਇਹ ਲੋਕ ਜਾਗਤਿ ਜੋਤਿ ਹਾਜ਼ਰ-ਨਾਜ਼ਰ ਗੁਰੂ ਨਾਲ ਵੀ ਠੱਗੀਆਂ ਮਾਰਨੋ ਪਿੱਛੇ ਨਹੀਂ ਹੱਟਦੇ।



Sri Satguru Jagjit Singh Ji eLibrary NamdhariElibrary@gmail.com

ਪਿੰਡਾਂ ਵਿਚ ਕੀ ਤੇ ਸ਼ਹਿਰਾਂ ਵਿਚ ਕੀ, ਕਈ ਪਿਆਕੜਾਂ ਦੇ ਘਰਾਂ ਵਿਚ ਪਾਠ ਦੇ ਨਾਲ ਨਾਲ ਵਖਰੇ ਕਮਰੇ ਵਿਚ ਸ਼ਰਾਬ ਦੀਆਂ ਬੋਤਲਾਂ ਖੁਲ੍ਹੀਆਂ ਹੁੰਦੀਆਂ ਹਨ। ਜੇ ਪੁਛੌਂ ਤਾਂ ਆਖਦੇ ਹਨ ਕਿ ਗੁਰੂ ਆਪ ਆਪਣੇ ਸੇਵਕਾਂ ਦੇ ਪੜ੍ਹਦੇ ਢੱਕਦਾ ਹੈ। ਪਾਠ ਵਾਲੇ ਦਿਨਾ ਵਿਚ ਤਾਂ ਪੋਲੀਸ ਵੀ ਕਿਸੇ ਦੇ ਘਰ ਵਿਚ ਨਹੀਂ ਵੜ੍ਹਦੀ, ਇਸ ਵਿਚ ਉਹ ਆਪਣੀ ਠੁੱਕ ਸਮਝਦੇ ਹਨ।

ਘਰਾਂ ਦੀਆਂ ਗੱਲਾਂ ਛੱਡੋ, ਲੋਕਲ ਕਮੇਟੀਆਂ ਦੇ ਅਧੀਨ ਚਲ ਰਹੇ ਗੁਰਦੁਆਰਿਆਂ ਦੀਆਂ ਸਟੇਜਾਂ ਅਤੇ ਦੀਵਾਨ ਹਾਲ ਵਿਚ ਲੋਕਾਂ ਨੂੰ ਗਾਲੋ ਗਾਲੀ, ਹੱਥੋ-ਪਾਈ ਤੇ ਲੜਾਈ ਕਰਦਿਆਂ ਦੇਖੀਦਾ ਹੈ। ਉਹਨਾਂ ਦੇ ਭਾਣੇ ਗੁਰੂ ਗ੍ਰੰਥ ਸਾਹਿਬ ਜੀ ਨੇ ਕੀ ਕਹਿਣਾ ਹੈ। ਜੋ ਮਰਜ਼ੀ ਹੋਵੇ, ਕਰਨ ਤੋਂ ਗੁਰੇਜ਼ ਨਹੀਂ ਕਰਦੇ। ਅਰਦਾਸਿ ਸਮੇਂ ਜਾਂ ਸਟੇਜਾਂ ਤੇ ਗੁਰੂ ਸਾਹਿਬ ਦੀ ਸ਼ਾਨ ਲਈ ਹਾਜ਼ਰਾ-ਹਜ਼ੂਰ ਜ਼ਾਹਰਾ-ਜ਼ਹੂਰ ਸਰਬ ਕਲਾ-ਭਰਪੂਰ ਸ਼ਬਦ ਬੋਲ ਕੇ ਸੰਗਤਾਂ ਨੂੰ ਖੁਸ਼ ਕਰ ਲੈਂਦੇ ਹਨ ਪਰ ਆਪਣੀਆਂ ਕੁਮਤੜੀਆਂ ਕਰਨੋ ਪਿਛੇ ਨਹੀਂ ਹੱਟਦੇ।





Sri Satguru Jagjit Singh Ji eLibrary NamdhariElibrary@gmail.com

# ਪਾਠਾਂ ਦਾ ਸੰਕਲਪ

ਪਾਠ ਜਾਂ ਨਾਮ ਸੁਣਨ ਦੀ ਗੁਰਬਾਣੀ ਵਿਚ ਬਹੁਤ ਮਹਿਮਾ ਕੀਤੀ ਗਈ ਹੈ ਪਰ ਜਿਹੜੇ ਵੀਰ ਕੇਵਲ ਮੰਨਤ ਦੀ ਪੂਰਤੀ ਜਾਂ ਕਿਸੇ ਵਿਆਹ ਸ਼ਾਦੀ ਜਾਂ ਸ਼ੋਕਮਈ ਸਮਾਗਮਾਂ ਤੇ ਜੋ ਪਾਠ ਰਖਾਉਂਦੇ ਹਨ, ਕਿਤਨੇ ਕੁ ਸਰੋਤੇ ਪਾਠ ਸੁਣਨ ਵਾਲੇ ਹੁੰਦੇ ਹਨ। ਸੱਦਾ-ਪੱਤਰ (Invitation card) ਛਪਾਉਣ ਤੇ ਹਜ਼ਾਰਾਂ ਰੁਪਏ ਖਰਚ ਕੀਤੇ ਜਾਂਦੇ ਹਨ ਪਰ ਜਿਹੜੇ ਸਜਣ ਘਰ ਆਉਂਦੇ ਹਨ ਉਹ ਕੋਈ ਪਾਠ ਸੁਣਨ ਥੋੜ੍ਹਾ ਆਉਂਦੇ ਹਨ, ਉਹ ਤਾਂ ਪਾਰਟੀ ਖਾਣ ਤੇ ਸ਼ਗਨ ਪਾਣ ਲਈ ਆਉਂਦੇ ਹਨ।

ਘਰ ਵਾਲਿਆਂ ਨੂੰ ਆਏ ਪ੍ਰਾਹੁਣਿਆਂ ਨੂੰ 'ਜੀ ਆਇਆਂ' ਕਹਿਣ ਤੇ ਚਾਹ ਆਦਿ ਪਿਲਾਉਣ ਤੋਂ ਵਿਹਲ ਨਹੀਂ ਮਿਲਦੀ, ਪਾਠ ਕੌਣ ਸੁਣਦਾ ਹੈ? ਹਾਂ, ਭਾਈ ਵਿਚਾਰਾ ਕਰੀ ਚਲੇ। ਪਰ ਸਲੋਕ ਮਹਲਾ ੯-ਭੋਗ ਸਮੇਂ, ਜਾਂ ਅਰਦਾਸਿ ਮਗਰੋਂ ਵਾਕ ਸੁਣਨ ਤੇ ਕੜਾਹ ਪ੍ਰਸ਼ਾਦ ਦੇਣ ਲਈ ਤਾਂ ਸੰਗਤਾਂ ਦਾ ਵਾਹ ਵਾਹ ਇਕੱਠ ਹੋ ਜਾਂਦਾ ਹੈ। ਹੈਰਾਨੀ ਇਸ ਗੱਲ ਦੀ ਹੈ ਕਿ ਗੁਰਬਾਣੀ ਦਾ ਪਾਠ ਸੁਣਨ ਦੀ ਨੌਜਵਾਨ ਬੱਚੇ ਬੱਚੀਆਂ ਵਿੱਚ ਕੋਈ ਰੁਚੀ ਨਹੀਂ। ਜਿਤਨੇ ਚਾਅ ਨਾਲ ਟੀ. ਵੀ ਦੇ ਸੀਰੀਅਲ ਸੁਣੇ ਜਾਂਦੇ ਹਨ, ਤੁਸੀਂ ਕਿਸੇ ਬੱਚੇ ਬਚੀ ਨੂੰ ਆਵਾਜ਼ ਦੇ ਕੇ ਬੁਲਾਓ, ਉਹ ਸੁਣਦੇ ਹੀ ਨਹੀਂ, ਉਨ੍ਹਾਂ ਦਾ ਧਿਆਨ ਟੀ. ਵੀ. ਵਿਚ ਜੰਮਿਆ ਹੁੰਦਾ ਹੈ। ਮੈਚ ਵੇਖਣ ਵਾਲਿਆਂ ਨੂੰ ਦੌੜਾਂ ਗਿਣਨ ਦਾ, ਕੌਣ ਜਿੱਤਿਆ ਤੇ ਕੌਣ ਹਾਰ ਗਿਆ, ਇਹ ਸੁਣਨ ਦਾ ਚਾਅ ਹੁੰਦਾ ਹੈ, ਇਹ ਵੀ ਨੌਜਵਾਨਾਂ ਨੂੰ ਤਕੜੀ ਬੀਮਾਰੀ ਲਗੀ ਹੋਈ ਹੈ। ਜੇ ਪਾਠ ਕਿਸੇ ਨੇ ਸੁਣਨਾ ਹੀ ਨਹੀਂ ਤਾਂ ਰਖਾਉਣ ਦਾ ਕੀ ਲਾਭ ਹੋਇਆ? ਸੋਚਿਆ ਜਾਏ ਤਾਂ ਲੋਕਾਂ ਦਾ ਇਹ ਰਵਈਆ ਪਾਠ ਪ੍ਰਤੀ ਨਿਰਾਦਰੀ ਵਾਲਾ ਹੈ।

ਗੁਰਬਾਣੀ ਦਾ ਪਾਠ ਕਰਨਾ ਬਹੁਤ ਚੰਗੀ ਗਲ ਹੈ ਪਰ ਇਸ ਨੂੰ ਜੰਤ੍ਰਾਂ ਮੰਤ੍ਰਾਂ ਦੇ ਰੂਪ ਵਿਚ ਮਨਸਾ ਪੂਰਨ ਵਾਲਾ ਸਮਝਣਾ ਠੀਕ ਨਹੀਂ। ਗੁਰਬਾਣੀ ਵਿਚ



Sri Satguru Jagjit Singh Ji eLibrary NamdhariElibrary@gmail.com

ਜੰਤ੍ਰਾਂ ਮੰਤ੍ਰਾਂ ਦੇ ਵਿਰੁੱਧ ਕਿਤਨੀਆਂ ਕਰੜੀਆਂ ਚਿਤਾਵਨੀਆਂ ਦਿੱਤੀਆਂ ਹਨ। ਜੋ ਸਿਖ ਗੁਰੂ ਦਾ ਹੁਕਮ ਨਹੀਂ ਮੰਨਦਾ ਤਾਂ ਸਿਖ ਕਾਹਦਾ ਹੋਇਆ। ਗੁਰਬਾਣੀ ਵਿਚ ਕਾਰਜ ਵਿਧੀ ਵਾਂਗ ਅਖੰਡ ਪਾਠ ਸ਼ੀਘਰ ਜਾਂ ਸਹਜ ਪਾਠ ਕਰਨ ਦੀ ਪੰਥਕ ਧਾਰਨਾ ਬਣੀ ਹੋਈ ਹੈ। ਹਾਂ, ਬਿਧੀ ਨਾਲ ਪਾਠ ਕਰਾਂਦਿਆਂ ਪੁਤਰ ਮਿਲਣ, ਬਿਮਾਰੀ ਦੂਰ ਹੋਣ, ਮੰਗਾਂ ਪੂਰੀਆਂ ਹੋ ਜਾਂਦੀਆਂ ਹਨ, ਇਹਨਾਂ ਵਾਸਤੇ ਸ਼ਬਦ ਆਦਿ ਚੁਣੇ ਗਏ 'ਸ਼ਰਧਾ ਪੂਰਕ ਗ੍ਰੰਥ' ਵਿਚ ਛਪੇ ਹੋਏ ਮਿਲਦੇ ਹਨ। ਜੇ ਕੋਈ ਸੰਤ ਜਾਂ ਡੇਰੇਦਾਰ ਰਿਧੀ ਸਿਧੀ ਹਿਤ ਕਲਪਿਤ ਬਿਧੀ ਨਾਲ ਪਾਠ ਕਰਨ ਦਾ ਢੌਂਗ ਰਚਣ ਤਾਂ ਉਹ ਪੰਥਕ ਮਰਯਾਦਾ ਨਹੀਂ ਬਣ ਸਕਦੀ। ਗੁਰਮਤਿ ਪੰਥ ਵਿਚ ਸ਼ਕਤੀਆਂ ਦਿਖਾਉਣ ਲਈ ਮੀਨਾ ਬਾਜ਼ਾਰ ਲਾਉਣ ਦਾ ਕੋਈ ਵਿਧਾਨ ਨਹੀਂ। ਉਂਜ ਗੁਰੂ ਘਰ ਵਿਚ ਸ਼ਕਤੀ ਦੇ ਭੰਡਾਰ ਭਰੇ ਪਏ ਹਨ। ਪਰ ਜਿਸ ਤਰ੍ਹਾਂ ਦੀਆਂ ਜਗਤ ਨੂੰ ਸ਼ਕਤੀਆਂ ਵੇਖਣ ਦੀ ਭੁਖ ਹੈ ਗੁਰੂ ਘਰ ਦਾ ਵਿਧਾਨ ਸਦਾ ਉਸ ਦੀ ਵਿਰੋਧਤਾ ਕਰਦਾ ਰਿਹਾ ਹੈ। 'ਜਾਪੁ' ਬਾਣੀ ਵਿਚ ''ਰਿਧਿ ਸਿਧਿ ਅਵਰ ਸਾਦ'' ਵਾਲਾ ਫੁਰਮਾਨ ਸਾਡੀ ਅਗਵਾਈ ਲਈ ਮੌਜੂਦ ਹੈ। ਮੰਤ੍ਰ ਪਾਠ ਨਾਲ ਸਿਧੀ ਨੂੰ ਪ੍ਰਾਪਤ ਕਰ ਲੈਣਾ ਮਾਇਆ ਮੋਹ ਦੇ ਚਸਕੇ ਤੋਂ ਸਿਵਾ ਹੋਰ ਕੁਝ ਨਹੀਂ:-

**੧. ਰਿਧਿ ਸਿਧਿ ਸਭੁ ਮੋਹੁ ਹੈ, ਨਾਮੁ ਵਸੈ ਮਨਿ ਆਇ।।**

[ਪੰਨਾ ੫੯੩

**੨. ਆਸਣ ਸਿਧ ਸਿਖਹਿ ਬਹੁਤੇਰੇ,**

**ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕੀਆ।।** [ਪੰ. ੮੩੫

ਭਾਈ ਸਾਹਿਬ ਨੰਦ ਲਾਲ ਜੀ ਨੇ ਜੋ 'ਤੌਸੀਫ਼ੋਸਨਾ' ਵਿਚ ਲਿਖਿਆ ਹੈ ਉਸਦਾ ਭਾਵਅਰਥ 'ਗੁਰਮਤ ਮਾਰਤੰਡ' ਵਿਚ ਇਉਂ ਅੰਕਿਤ ਹੈ:-

''ਗੁਰੂ ਨਾਨਕ ਸਾਹਿਬ ਨੂੰ ਕਰਤਾਰ ਨੇ ਹੁਕਮ ਦਿੱਤਾ ਕਿ ਤੂੰ ਸੰਸਾਰ ਵਿੱਚ ਲੋਕਾਂ ਨੂੰ ਮੇਰੇ ਸਿਮਰਨ ਦਾ ਰਸਤਾ ਦਿਖਾ, ਅਰ ਮੇਰਾ ਕੀਰਤਨ ਸਭ ਨੂੰ ਸੁਣਾ, ਤੂੰ ਸਾਰੀ ਦੁਨੀਆਂ ਦਾ ਰਹਬਰ ਹੋ, ਅਰ ਯਕੀਨ ਦਿਵਾ ਕਿ ਇਹ ਤੁੱਛ ਸੰਸਾਰ ਮੈਥੋਂ ਬਿਨਾਂ ਇਕ ਜੌਂ ਦੇ ਮੁੱਲ ਦਾ ਭੀ ਨਹੀਂ। ਮੈਨੂੰ ਭੁਲਕੇ ਸੰਸਾਰ



Sri Satguru Jagjit Singh Ji eLibrary NamdhariElibrary@gmail.com

ਗੁਮਰਾਹ ਹੋ ਗਿਆ ਹੈ ਅਰ ਪੂਰਨ ਪੰਡਿਤ ਪਾਖੰਡੀ ਬਣ ਬੈਠੇ ਹਨ। ਜੇ ਇਹ ਚੇਟਕੀ ਮੁਰਦਿਆਂ ਨੂੰ ਜੀਵਨ ਦੇਣ, ਅਰ ਜੀਂਵਦਿਆਂ ਨੂੰ ਮਾਰਣ ਦੀ ਸ਼ਕਤਿ ਰਖਣ, ਅਤੇ ਅਣਹੋਈ ਨੂੰ ਹੋਈ ਕਰ ਵਿਖਾਲਣ, ਤਥਾ ਕੁਦਰਤੀ ਰਚਨਾ ਨੂੰ ਪਲਟ ਦੇਣ, ਤਦ ਵੀ ਆਤਮ ਦਰਸੀ ਅਤੇ ਪਵਿਤ੍ਰਾਤਮਾ ਨਹੀਂ ਕਹੇ ਜਾ ਸਕਦੇ, ਸਗੋਂ ਅਜੇਹੇ ਲੋਕ ਕੇਵਲ ਚੇਟਕੀ ਅਰ ਪਾਖੰਡੀ ਸੱਦੇ ਜਾਂਦੇ ਹਨ। ਤੂੰ ਉਨ੍ਹਾਂ ਨੂੰ ਮੇਰਾ ਮਾਰਗ ਦਿਖਾ ਜਿਸ ਕਰਕੇ ਉਹ ਮੇਰੇ ਹੁਕਮਾਂ ਨੂੰ ਸੁਣਨ ਅਰ ਧਾਰਣ, ਅਤੇ ਮੇਰੇ ਨਾਮ ਨੂੰ ਛੱਡ ਕੇ ਹੋਰ ਕਿਸੇ ਦੇ ਫਰੇਬ ਵਿਚ ਨਾ ਫਸਣ ਅਰ ਮੇਰੇ ਦਰ ਨੂੰ ਛੱਡ ਕੇ ਹੋਰ ਕਿਸੇ ਵਲ ਨਾ ਜਾਣ।

ਪਾਖੰਡੀ ਲੋਕ, ਗ੍ਰਹਾਂ ਦੀਆਂ ਕੁੰਡਲੀਆਂ ਬਣਾਉਂਦੇ ਹਨ ਅਰ ਦਿਨਾਂ ਦੇ ਭਲੇ ਬੁਰੇ ਫਲ ਮੰਨ ਕੇ ਉਨ੍ਹਾਂ ਤੋਂ ਸੁਖ ਦੁਖ ਦਾ ਹੋਣਾ ਕਲਪਦੇ ਹਨ, ਅਰ ਭੂਤ ਭਵਿੱਖਤ ਦਾ ਹਾਲ ਵਰਣਨ ਕਰਦੇ ਹਨ, ਐਸੇ ਭਰਮੀਆਂ ਨੂੰ ਮੇਰੇ ਧਯਾਨ ਵਲ ਲਿਆ, ਤਾਂ ਕਿ ਮੇਰੇ ਨਾਮ ਤੋਂ ਛੁਟ ਹੋਰ ਕਿਸੇ ਨੂੰ ਆਪਣਾ ਮਿਤ੍ਰ ਨਾ ਬਣਾਉਣ। ਮੈਂ ਤੈਨੂੰ ਇਸੇ ਲਈ ਸਾਜਿਆ ਹੈ ਕਿ ਤੂੰ ਸੰਸਾਰ ਵਿਚ ਸਭ ਦਾ ਆਗੂ ਹੋਵੇਂ ਤੂੰ ਮੈਥੋਂ ਬਿਨਾਂ ਦੂਜੇ ਦਾ ਪਰੇਮ ਉਹਨਾਂ ਦੇ ਮਨਾਂ ਤੋਂ ਦੂਰ ਕਰ ਅਰ ਸਭ ਨੂੰ ਸਤਯ ਮਾਰਗ ਪੁਰ ਲਿਆ।''

ਸਿਧਾਂਤ ਇਹ ਹੈ ਕਿ ਮੰਨਤ ਵਾਲੀ ਮਨੌਤ ਨੂੰ ਨਕਾਰਨਾ ਚਾਹੀਦਾ ਹੈ।





Sri Satguru Jagjit Singh Ji eLibrary NamdhariElibrary@gmail.com

# ਸਿਖ ਸਮਾਜ ਤੇ ਜਗਿਆਸੂ

ਵਰਤਮਾਨ ਵਿਦਿਅਕ ਯੁੱਗ ਵਿਚ ਪਾਠੀ ਸਿੰਘਾਂ, ਪ੍ਰਚਾਰਕਾਂ, ਵਿਦਵਾਨਾਂ ਦੀ ਕੋਈ ਘਾਟ ਨਹੀਂ ਪਰ ਕੌਮ ਦੀ ਚੜ੍ਹਦੀਕਲਾ ਤਾਂ ਹੀ ਹੋ ਸਕਦੀ ਹੈ ਜੇ ਉਹ ਆਪ ਗੁਰਮਤਿ ਦੇ ਪਾਬੰਦ ਹੋ ਕੇ ਕੌਮ ਦੀ ਅਗਵਾਈ ਕਰਨ। ਮਨਮਤੀਆਂ ਦੀ ਗਿਣਤੀ ਵਧੇਰੇ ਹੋਣ ਕਰਕੇ ਕਈ ਚੰਗੇ ਪ੍ਰਚਾਰਕਾਂ ਦੀ ਪੇਸ਼ ਨਹੀਂ ਜਾਂਦੀ, ਉਹ ਨਿਰਾਸ਼ ਹੋ ਕੇ ਆਪ ਹੀ ਪਿਛੇ ਹੱਟ ਜਾਂਦੇ ਹਨ। ਜੇ ਬਜ਼ਿਦ ਹੋ ਕੇ ਪ੍ਰਚਾਰ ਕਰਨ ਤਾਂ ਘੜੇ ਤੇ ਵਟੇ ਦੇ ਵੈਰ ਵਾਲੀ ਗਲ ਬਣ ਜਾਂਦੀ ਹੈ। ਜੇ ਘੜੇ ਤਾਂ ਪਥਰ ਵਜੇ ਤਾਂ ਵੀ ਘੜਾ ਟੁਟਦਾ ਹੈ, ਜੇ ਘੜਾ ਪਥਰ ਤੇ ਵਜੇ ਤਾਂ ਵੀ ਘੜੇ ਨੇ ਹੀ ਟੁੱਟਣਾ ਹੈ।

"ਗਲੀ ਅਸੀ ਚੰਗੀਆਹ ਆਚਾਰੀ ਬੁਰੀਆਹ॥ ਮਨਹੁ ਕੁਸਧਾ ਕਾਲੀਆ ਬਾਹਰਿ ਚਿਟਵੀਆਂ॥" ਵਾਲੀ ਹਾਲਤ ਵਿਚ ਸਹੀ ਪ੍ਰਚਾਰ ਨਹੀਂ ਹੋ ਰਿਹਾ। ਤੱਤ ਵਾਲੀ ਗਲ ਇਹ ਹੈ ਕਿ ਜਦੋਂ ਤਕ ਪ੍ਰਚਾਰਕਾਂ ਦਾ ਆਪਣਾ ਵਤੀਰਾ ਸਿੱਖੀ ਰਹਿਤ ਦੇ ਮੁਤਾਬਿਕ ਅਮਲੀ ਜੀਵਨ ਵਾਲਾ ਨਹੀਂ ਬਣਦਾ, ਉਦੋਂ ਤਕ ਕੋਈ ਸੁਧਾਰ ਨਹੀਂ ਹੋ ਸਕਦਾ। ਉਸ ਇਲਮ ਦਾ ਕੀ ਲਾਭ ਜਿਸ ਨਾਲ ਨੇਕ ਅਮਲ ਦੀ ਲੇਸ ਮਾਤ੍ਰ ਵੀ ਨਾ ਹੋਵੇ। ਬੁਝੇ ਹੋਏ ਦੀਵਿਆਂ ਨਾਲ ਲਗ ਕੇ ਵੀ ਕਦੇ ਚਾਨਣ ਹੋ ਸਕਦਾ ਹੈ?। ਦੂਜਿਆਂ ਨੂੰ ਉਹੀ ਮਨੁੱਖ ਰੋਸ਼ਨੀ ਦੇ ਸਕਦਾ ਹੈ ਜੋ ਗੁਰੂ ਦੀ ਆਗਿਆ ਅਨੁਸਾਰ ਆਪ ਸਿੱਖੀ ਜੀਵਨ ਜੀਅ ਰਿਹਾ ਹੋਵੇ।

ਨਾਸਤਕਾਂ ਵਾਲੀ ਇਹ ਗੱਲ ਆਮ ਤੌਰ ਤੇ ਕਈ ਸ਼ਰਧਾਲੂ ਸਿਖਾਂ ਦੇ ਮੂੰਹ ਤੋਂ ਸੁਣੀਦੀ ਹੈ ਕਿ ਪਾਠ ਤਾਂ ਬਹੁਤ ਕੀਤੇ ਹਨ, ਜੀਵਨ ਦੇ ਕਈ ਵਰ੍ਹੇ ਏਦਾਂ ਹੀ ਬੀਤ ਗਏ ਪਰ ਪਾਠ ਕਰਨ ਨਾਲ ਕੁਝ ਨਹੀਂ ਸਵਰਿਆ ਭਾਵ ਮਨ ਓਦਾਂ ਹੀ ਭਟਕਦਾ ਫਿਰਦਾ ਹੈ, ਟਿਕਦਾ ਨਹੀਂ, ਜੁੜਦਾ ਨਹੀਂ। ਨਾ ਹੀ ਕੋਈ ਮਾਨਸਿਕ ਸ਼ਾਂਤੀ ਮਿਲੀ ਹੈ, ਨਾ ਆਤਮਿਕ ਸੁਖ ਪ੍ਰਾਪਤ ਹੋਇਆ ਹੈ। ਅਜਿਹੀਆਂ ਗਲਾਂ ਸੁਣ ਕੇ ਕਈ ਲੋਕ ਸਿਖੀ ਤੋਂ ਬਦਜ਼ਨ ਹੋ ਜਾਂਦੇ ਹਨ, ਓਹ ਕਹਿਣ ਲਗ ਜਾਂਦੇ ਹਨ ਕਿ ਪਾਠ ਕਰਨ ਦਾ ਕੋਈ ਲਾਭ ਨਹੀਂ। ਪਾਠ ਕਰਨ ਵਾਲੇ ਕੋਈ ਉਚੀ ਰਹਿਣੀ ਬਹਿਣੀ ਵਾਲੇ ਨਹੀਂ ਹੁੰਦੇ ਸਗੋਂ ਗੁਸੈਲੇ, ਦੁਨੀਆਦਾਰਾਂ ਵਾਂਗੂ ਝੂਠ, ਠੱਗੀ ਤੇ ਧੋਖਾ ਕਰਦੇ ਹਨ।



Sri Satguru Jagjit Singh Ji eLibrary NamdhariElibrary@gmail.com

ਅਜਿਹੀ ਨਿਰਾਸ਼ਾ ਜਨਕ ਹਾਲਤ ਤੋਂ ਬਚਣ ਲਈ ਸਾਨੂੰ ਗੁਰਮਤਿ ਸਿਧਾਤਾਂ ਦਾ ਅਧਿਐਨ ਕਰਨਾ ਚਾਹੀਦਾ ਹੈ। ਪਾਠ ਕਰਨ ਤੋਂ ਪਹਿਲਾਂ ਸਾਡੇ ਮਨ ਵਿਚ ਇਹ ਨਿਸ਼ਚਾ ਹੋਣਾ ਚਾਹੀਦਾ ਹੈ ਕਿ ਗੁਰਬਾਣੀ ਕਵਿਤਾ, ਭਜਨ ਜਾਂ ਗੀਤ ਨਹੀਂ ਇਹ ਨਾਮ-ਅੰਮ੍ਰਿਤ ਦੀ ਦਾਤੀ ਹੈ। ਇਹ ''ਹਮਾਰੀ ਪਿਆਰੀ ਅੰਮ੍ਰਿਤਧਾਰੀ ਗੁਰ ਨਿਮਖ ਨ ਮਨ ਤੇ ਟਾਰੀ ਰੇ'' ਜੋ ਗੁਰੂ-ਆਦੇਸ਼ ਤੇ ਸੰਦੇਸ਼ ਦੀ ਲਖਾਇਕ ਹੋਂਦਿਆਂ ਬਾਣੀ 'ਗੁਰੂ' ਹੈ ਤੇ 'ਗੁਰੂ' ਬਾਣੀ ਹੈ:–

**ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤ ਸਾਰੇ॥**

ਗੁਰਬਾਣੀ ਦਾ ਪਾਠ ਲੋਕ-ਵਿਖਾਵੇ ਜਾਂ ਲੋਕ-ਰੀਤਾਂ ਦੀ ਪੂਰਤੀ ਲਈ ਨਹੀਂ ਕਰਨਾ, ਸਗੋਂ ''**ਸਤਿਗੁਰ ਦੇਉ ਪਰਤਖਿ ਹਰਿ ਮੂਰਤਿ, ਜੋ ਅੰਮ੍ਰਿਤ ਬਚਨ ਸੁਣਾਵੈ**'' ਵਾਲੀ ਨਿਰਮਲ ਭਾਵਨਾ ਦੁਆਰਾ '**ਮੇਰਾ ਦੁਖ ਸੁਖ ਤੁਝ ਹੀ ਪਾਸਿ**' ਵਾਲੀਆਂ ਗੱਲਾਂ ਵੀ ਕਰਨੀਆਂ ਹਨ। ਅੰਮ੍ਰਿਤ ਵੇਲੇ ਨਿਤਨੇਮ, ਸੰਝ ਸਮੇਂ 'ਸੋਦਰੁ' ਅਤੇ ਰਾਤ ਨੂੰ ਸੌਣ ਸਮੇਂ 'ਸੋਹਿਲਾ' ਬਾਣੀ ਦਾ ਪਾਠ ਬੜੇ ਪਿਆਰ ਨਾਲ ਕਰਨਾ ਹੈ। **ਗੁਰਬਾਣੀ ਦਾ ਪਾਠ ਜੇ ਹਜ਼ੂਰੀ ਵਿਚ ਕੀਤਾ ਜਾਏ ਤਾਂ ਇਹ ਗੁਰੂ ਮਿਲਾਪ ਦਾ ਵਸੀਲਾ ਹੋ ਨਿਬੜਦਾ ਹੈ।**

ਪਾਠ ਸਾਡੇ ਨਿਤ ਜੀਵਨ ਦਾ ਅਨਿਖੜਵਾ ਅੰਗ ਹੈ। ਇਸ ਵਿਚ ਜੀਵਨ ਚਮਕ ਹੈ। ਪਾਠ ਨਾ ਕਰਨਾ ਜਾਂ ਅਵੇਸਲੇ ਹੋਣਾ, ਗੁਰੂ ਤੋਂ ਬਾਗ਼ੀ (ਬੇਮੁਖ) ਹੋਣ ਵਾਲੀ ਗਲ ਹੈ। ਜਿਹੜੇ ਕਹਿੰਦੇ ਹਨ ਕਿ ਸਾਥੋਂ ਪਾਠ ਨਹੀਂ ਹੁੰਦਾ, ਸਾਥੋਂ ਰਹਿਤ ਨਹੀਂ ਰਖੀ ਜਾਂਦੀ, ਕੀ ਇਹ ਭੇਖੀ ਮੂਰਖ ਸਿੱਖ ਦੀ ਨਿਸ਼ਾਨੀ ਨਹੀਂ? ਪਾਠ ਨਾਹ ਕਰਨਾ ਕੀ ਗੁਰੂ ਹੁਕਮਾਂ ਦੀ ਉਲੰਘਣਾ ਨਹੀਂ?

ਆਮ ਤੌਰ ਤੇ ਬਹੁਤੇ ਪ੍ਰੇਮੀ ਪਾਲਕੀ, ਰੁਮਾਲਿਆਂ, ਚੌਰ ਜਾਂ ਰੁਮਾਲਾ ਚੁਕ ਕੇ ਗੁਰੂ ਗ੍ਰੰਥ ਸਾਹਿਬ ਦਾ ਦਰਸ਼ਨ ਕਰਨਾ ਹੀ ਵੱਡੀ ਕਮਾਈ ਸਮਝਦੇ ਹਨ ਪਰ ਅਜਿਹੀ ਕ੍ਰਿਆ ਗੁਰਮਤਿ ਸਿਧਾਂਤਾਂ ਨਾਲ ਮੇਲ ਹੀ ਨਹੀਂ ਖਾਂਦੀ। ਗੁਰੂ ਦੇ ਦਰਸ਼ਨ ਗੁਰਬਾਣੀ ਦਾ ਰਸਨਾ ਦੁਆਰਾ ਇਕ ਮਨ ਇਕ ਚਿਤ ਹੋ ਕੇ ਪਾਠ ਕਰਨਾ ਤੇ ਕੰਨਾ ਰਾਹੀਂ ਸੁਣਨਾ ਜਾਂ ਇਉਂ ਮਹਿਸੂਸ ਕਰਨਾ ਕਿ ਸਤਿਗੁਰਾਂ ਨੂੰ ਆਪਣਾ ਸਬਕ ਸੁਣਾਇਆ ਜਾ ਰਿਹਾ ਹੈ, ਅਥਵਾ ਗੁਰਬਾਣੀ ਦੇ ਪਾਠ ਦੁਆਰਾ ਗੁਰੂ ਨਾਲ ਵਾਰਤਾਲਾਪ ਹੋ ਰਹੀ ਹੈ, ਸਹੀ



Sri Satguru Jagjit Singh Ji eLibrary NamdhariElibrary@gmail.com

ਅਰਥਾਂ ਵਿਚ ਇਹ ਗੁਰੂ ਦਾ ਦਰਸ਼ਨ ਹੈ। ਗੁਰਬਾਣੀ ਨੂੰ ਆਪਣਾ ਗਾਈਡ ਸਮਝ ਕੇ ਮਨ ਤੇ ਬੁਧੀ ਨੂੰ ਚੇਤੰਨ ਕਰਨਾ ਹੈ। ਜੋ ਸਿਖਿਆ ਜਾਂ ਚਿਤਾਵਨੀ ਬਾਣੀ ਬਖ਼ਸ਼ਦੀ ਹੈ, ਸਾਡੇ ਲਈ ਗਾਡੀ-ਰਾਹ ਹੈ। ਭਾ.ਸ. ਗੁਰਦਾਸ ਜੀ ਦੇ ਬਚਨ ਹਨ:–

**ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨਾਵੰਦਾ।**
**ਗੁਰੁ ਕੈ ਬਚਨ ਉਚਾਰਿ ਕੈ ਧ੍ਰਮਸਾਲਾ ਦੀ ਸੁਰਤਿ ਕਰੰਦਾ।**
**ਸਾਧ ਸੰਗਤਿ ਵਿਚਿ ਜਾਇਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ।**
**ਸੰਕਾ ਮਨਹੁੰ ਮਿਟਾਇਕੈ ਗੁਰੁ ਸਿਖਾਂ ਦੀ ਸੇਵ ਕਰੰਦਾ।**
**ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ।**
**ਗੁਰ ਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪ ਖਵੰਦਾ।**
**ਕਲੀਕਾਲ ਪਰਗਾਸ ਕਰਿ ਗੁਰੁ ਚੇਲਾ ਚੇਲਾ ਗੁਰੁ ਸੰਦਾ।**
**ਗੁਰਮੁਖ ਗਾਡੀ ਰਾਹੁ ਚਲੰਦਾ॥੧੧॥** [ਵਾ. ਭਾ. ਗੁ. ੪੦-੧੧

ਗੁਰਬਾਣੀ ਪਾਠ ਕਰਨ ਤੋਂ ਪਹਿਲਾਂ ਸਰੀਰਕ ਸ਼ੁੱਧੀ ਤੇ ਸਾਵਧਾਨਤਾ ਦੀ ਲੋੜ ਹੈ। ਜਦੋਂ ਤੱਕ ਸਰੀਰ ਸਾਵਧਾਨ ਨਹੀਂ, ਮਨ ਸੁਚੇਤ ਨਹੀਂ, ਗਿਆਨ ਇੰਦ੍ਰੀਆਂ ਨੂੰ ਚੇਤਨਾ ਕਿਥੋਂ ਨਸੀਬ ਹੋਣੀ ਹੈ? ਇਸ ਲਈ ਆਲਸ ਦਲਦਿਰ ਨੂੰ ਦੂਰ ਕਰਨ ਹਿਤ ਤਾਜ਼ੇ ਜਲ ਨਾਲ ਇਸ਼ਨਾਨ ਕਰਨਾ ਚਾਹੀਦਾ ਹੈ। ਫਿਰ ਪਾਠ ਕਰਨ ਵੇਲੇ ਗੁਰੂ ਦੇ ਸਨਮੁਖ ਇਤਨੇ ਭੈ ਨਾਲ ਬੈਠਣਾ ਹੈ ਜਿਵੇਂ ਕੋਈ ਚੇਲਾ ਗੁਰੂ ਦੇ ਸਾਹਮਣੇ ਬੈਠਦਾ ਹੈ। ਭਾ. ਨੰਦ ਲਾਲ ਜੀ ਆਖਦੇ ਹਨ:–

**ਤਾਲਬਾਨੇ ਹਕ਼ ਹਮੇਸ਼ਹਿ ਬਾਅਦਬ॥**
**ਬਾਅਦਬ ਬਾਸ਼ੰਦ, ਦਾਯਮ ਬਾਅਦਬ॥** [ਜ਼ਿੰਦਗੀ ਨਾਮਹ:

ਸਤਿਗੁਰੂ ਪਾਸੋਂ ਲੋੜੀਂਦੀ ਵਸਤੂ ਪ੍ਰਾਪਤ ਕਰਨ ਲਈ ਚੇਤੰਨ ਹੋਣ ਦੀ ਲੋੜ ਹੈ। ਜਿਸਨੇ ਪਾਠ ਕਰਦਿਆਂ ਊਘਾਂ ਮਾਰਨੀਆਂ ਹਨ, ਉਬਾਸੀਆਂ ਲੈਣੀਆਂ ਹਨ, ਜਾਂ ਕਾਹਲੀ ਕਾਹਲੀ ਨਾਲ ਪਾਠ ਕਰਨਾ ਹੈ, ਥੋੜੇ ਥੋੜੇ ਚਿਰ ਮਗਰੋਂ ਘੜੀ ਨੂੰ ਵੇਖਣਾ ਹੈ ਭਾਵ ਸਮੇਂ ਦੀ ਗਿਣਤੀ ਕਰਦੇ ਰਹਿਣਾ ਹੈ, ਇਸ ਤਰ੍ਹਾਂ ਦੀ ਕ੍ਰਿਆ ਨਾਲ ਗੁਰੂ ਦੇ ਨੇੜੇ ਨਹੀਂ ਹੋ ਸਕਦਾ, ਇਹ ਤਾਂ ਗੁਰੂ ਤੋਂ ਦੂਰ ਹੱਟਣ ਦੀਆਂ ਨਿਸ਼ਾਨੀਆਂ ਹਨ।

ਸਰੀਰ ਦੀ ਅਡੋਲਤਾ ਤੇ ਮਨ ਦੀ ਦ੍ਰਿੜਤਾ ਨਾਲ ਗੁਰੂ ਵਲ ਮੁੱਖ ਕਰਨਾ



Sri Satguru Jagjit Singh Ji eLibrary NamdhariElibrary@gmail.com

ਹੈ। ਜਦੋਂ ਤਕ ਸਾਡਾ ਧਿਆਨ ਪੂਰੀ ਤਰ੍ਹਾਂ ਸਤਿਗੁਰੂ ਵਲ ਕੇਂਦਰਤ ਨਹੀਂ ਹੁੰਦਾ ਓਦੋਂ ਤੱਕ ਬਿਰਤੀ ਦਾ ਇਕਾਗਰ ਹੋਣਾ ਸੰਭਵ ਨਹੀਂ ਹੈ। ਨਿਤਨੇਮ ਬਾਣੀਆਂ ਦਾ ਪਾਠ ਇਸ਼ਨਾਨ ਕਰਦੇ, ਕਛਿਹਰਾ ਬਦਲਦੇ, ਕਪੜੇ ਪਾਉਂਦੇ, ਕੰਘਾ ਕਰਦੇ, ਦਾੜ੍ਹੀ ਸਵਾਰਦੇ, ਜਾਂ ਹੋਰ ਸ਼ਰੀਰਕ ਕ੍ਰਿਆ ਵਿਚ ਪਰਵਿਰਤ ਹੋ ਕੇ ਕਰਨ ਨਾਲ ਸਾਧਾਰਨ ਵਿਅਕਤੀ ਦਾ ਮਨ ਇਕਾਗਰ ਹੋਣਾ ਅਤਿ ਕਠਿਨ ਹੈ। ਹਾਂ, ਜਿਨ੍ਹਾਂ ਨੂੰ ਗੁਰਮਤਿ ਦੀ ਘਾਸੀ ਪੈ ਗਈ ਹੈ, ਭਾਵ ਅਭਿਆਸ ਪੱਕ ਗਿਆ ਹੈ ਉਨ੍ਹਾਂ ਲਈ ਕਾਰ-ਵਿਹਾਰ ਕਰਦਿਆਂ ਵੀ ਸਿਮਰਨ ਜਾਂ ਪਾਠ ਕਰਨਾ ਸਦਾ ਹੀ ਰਸਦਾਇਕ ਹੈ:-

**ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸਮ੍ਹਾਲਿ॥**
**ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ॥੨੧੩॥**

ਨਵੇਂ ਦੀਕਸ਼ਤ ਹੋਏ ਸਿਖ ਨੂੰ ਭਜ-ਨਠ ਵਿਚ ਪਾਠ ਕਰਨਾ ਨਿਤਨੇਮ ਦੀ ਫ਼ਰਜ਼ੀ ਪੂਰਤੀ ਤੋਂ ਸਿਵਾ ਹੋਰ ਕੁਝ ਨਹੀਂ। ਗਲ ਕੀ ਇਕਲੇ ਇਕਾਂਤ ਕਮਰੇ ਵਿਚ ਪਾਠ ਕਰੀਏ, ਜਾਂ ਸੰਗਤੀ ਰੂਪ ਵਿਚ ਕਰੀਏ, ਮਨ ਦਾ ਗੁਰੂ ਚਰਨਾ ਵਿਚ ਹਾਜ਼ਰ ਹੋਣਾ ਜਰੂਰੀ ਹੈ। ਮਨ ਨੂੰ ਇਕਾਗਰ ਕਰਨ ਲਈ ਗੁਰੂ-ਬਚਨਾ ਰਾਹੀਂ ਸਮਝਾਉਣ ਦੀ ਲੋੜ ਹੈ:-

(ੳ) **ਮਨ ਰੇ ਥਿਰੁ ਰਹੁ, ਮਤ ਕਤ ਜਾਹੀ ਜੀਉ ॥**
**ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ,**
**ਘਰਿ ਅੰਮ੍ਰਿਤੁ ਘਟ ਮਾਹੀ ਜੀਓ ॥** [ਪੰਨਾ ੫੯੮

(ਅ) **ਸਦਾ ਹਜੂਰਿ ਦੂਰਿ ਨ ਜਾਣਹੁ ॥**
**ਗੁਰ ਸਬਦੀ ਹਰਿ ਅੰਤਰਿ ਪਛਾਣਹੁ ॥**
**ਨਾਨਕ, ਨਾਮਿ ਮਿਲੈ ਵਡਿਆਈ, ਪੂਰੇ ਗੁਰ ਤੇ ਪਾਵਣਿਆ॥**
[ਪੰਨਾ ੧੧੬





Sri Satguru Jagjit Singh Ji eLibrary NamdhariElibrary@gmail.com

# ਗੁਰਬਾਣੀ ਪਾਠ ਇਕ ਵਿਰਸਾ ਹੈ

ਗੁਰਬਾਣੀ ਪਾਠ ਦਾ ਮੁਖ-ਮੰਤਵ ਸੁਤੇ ਮਨ ਨੂੰ ਜਗਾਉਣਾ ਹੈ। ਮਾਇਆ ਮੋਹ ਤੇ ਅਗਿਆਨਤਾ ਵਿਚ ਸੁਤਾ ਹੋਇਆ ਮਨ ਤਾਂ ਹੀ ਜਾਗੇਗਾ ਜੇ ਗੁਰਬਾਣੀ ਸ੍ਰਵਣ ਕਰੇਗਾ। ਅਜ ਕੌਮ ਦੀ ਬਦਕਿਸਮਤੀ ਹੈ ਕਿ ਅਸੀਂ ਬੁਨਿਆਦੀ ਗਲਾਂ ਵਲ ਧਿਆਨ ਹੀ ਨਹੀਂ ਦਿੰਦੇ। ਕੌਮ ਨੇ ਅਨਗਿਣਤ ਕੁਰਬਾਨੀਆਂ ਕਰਕੇ ਸਭਿਆਚਾਰ ਤੇ ਨਾਮ-ਸਿਮਰਨ ਦੀਆਂ ਜੋ ਸਿਖਰਾਂ ਛੋਹੀਆਂ ਹਨ, ਉਸ ਵਿਰਸੇ ਨੂੰ ਸੰਭਾਲਣ ਤੋਂ ਅਸੀਂ ਅਵੇਸਲੇ ਹੋਏ ਪਏ ਹਾਂ। ਆਗੂਆਂ ਦੀ ਲਾ-ਪ੍ਰਵਾਹੀ ਕਾਰਨ ਕੌਮ ਦਾ ਅਪਮਾਨ ਹੋ ਰਿਹਾ ਹੈ। ਬਾਕੀ ਕੌਮਾਂ ਵਲ ਵੇਖੀਏ, ਉਹ ਕਿਵੇਂ ਹੋਰ ਬਚੇ ਇਕਠੇ ਕਰਕੇ ਕਲਾਸਾਂ ਜਾਂ ਕੈਂਪ ਲਗਾਉਂਦੇ ਹਨ। ਅਸੀਂ ਆਪਣੇ ਬਚਿਆਂ ਨੂੰ ਗੁਰਦੁਆਰੇ ਨਾਲ ਨਹੀਂ ਲਿਜਾਂਦੇ, ਆਪਣਾ ਆਰਾਮ ਲੋੜਦੇ ਹਾਂ, ਬਚਿਆਂ ਦੇ ਰੌਲੇ ਗੌਲੇ ਤੋਂ ਡਰਦੇ ਹਾਂ। ਮੁਸਲਮਾਨ ਮਸੀਤ ਵਿਚ ਜਾਵੇ ਤਾਂ ਉਹ ਮੁਲਾਂ ਪਾਸੋਂ ਮੁਸਲਮ-ਸਭਿਅਤਾ ਸਿਖਦੇ ਹਨ। ਈਸਾਈ ਗਿਰਜਿਆਂ ਵਿਚ ਪਾਦਰੀਆਂ ਦਾ ਕਿਤਨਾ ਸਤਿਕਾਰ ਕਰਦੇ ਹਨ, ਓਹ ਕੇਵਲ ਆਪ ਹੀ ਨਹੀਂ ਹੋਰ ਕੌਮਾਂ ਦੇ ਬਚਿਆਂ ਨੂੰ ਈਸਾਈ ਬਣਨ ਦੀ ਸਿਖਿਆ ਦੇਣ ਵਿਚ ਸਫਲ ਹੁੰਦੇ ਹਨ।

ਸਾਡਾ ਧਾਰਮਿਕ, ਇਤਿਹਾਸਕ ਜਾਂ ਗੁਰਮਤਿ ਫ਼ਿਲਾਸਫ਼ੀ ਦਾ ਵਿਰਸਾ ਕਿਸੇ ਧਰਮ ਨਾਲੋਂ ਘੱਟ ਨਹੀਂ, ਸਗੋਂ ਵਿਗਿਆਨਕ ਲੀਹਾਂ ਤੇ ਵੀ ਪੂਰਾ ਉਤਰਦਾ ਹੈ ਪਰ ਇਸ ਦੇ ਬਾਵਜੂਦ ਸਾਡੇ ਬਚੇ ਸਿੱਖੀ ਤੋਂ ਬੇਮੁਖ ਹੋ ਰਹੇ ਹਨ। ਕੀ ਸਾਡੇ ਆਗੂਆਂ ਦੇ ਮਨ ਵਿਚ ਕਦੇ ਅਜਿਹਾ ਪ੍ਰੋਗਰਾਮ ਉਲੀਕਣ ਦੀ ਸੋਚ ਆਈ ਹੈ ਕਿ ਗੁਰਬਾਣੀ ਪਾਠ ਸਿਖਿਆ ਕੇਂਦਰ ਹੀ ਖੋਲ੍ਹ ਦੇਈਏ ਜਿਥੋਂ ਸਾਡੇ ਰਾਗੀ, ਗ੍ਰੰਥੀ, ਪਰਚਾਰਕ ਗੁਰਬਾਣੀ ਦੀ ਸਿਖਿਆ ਚੋਂ ਨਿਪੁੰਨ ਹੋ ਸਕਣ ਅਤੇ ਅਗੋਂ ਨਵੀਂ ਪਨੀਰੀ ਨੂੰ ਸਹੀ ਸੇਧਾਂ ਦੇਣ ਦੇ ਸਮਰਥ ਹੋ ਸਕਣ? ਬਸ ਅਜ ਓਹ ਲੀਡਰ ਸਫਲ ਹੈ ਜੋ ਗੁਰਪੁਰਬਾਂ ਤੇ ਚਾਹ, ਛਬੀਲਾਂ ਤੇ ਲੰਗਰ ਦਾ ਵਧੀਆਂ ਪ੍ਰਬੰਧ ਕਰੇ। ਲੋਕ ਲੰਗਰ ਛੱਕ ਕੇ ਵਾਹ ਵਾਹ ਕਰਦੇ ਘਰਾਂ ਨੂੰ ਤੁਰ ਪੈਂਦੇ ਹਨ ਅਤੇ ਆਪਣੇ ਕਾਰ-ਵਿਹਾਰ ਵਿਚ ਰੁਝ ਜਾਂਦੇ ਹਨ। ਅਸੀਂ ਗੁਰਪੁਰਬ ਦੁਨਿਆਵੀ ਰੀਤਾਂ ਤੇ ਰਸਮਾਂ ਵਾਂਗੂੰ ਮਨਾਉਂਦੇ ਹਾਂ। ਅਸਾਂ ਇਕ ਪ੍ਰਕਾਰ ਦਾ



Sri Satguru Jagjit Singh Ji eLibrary NamdhariElibrary@gmail.com

ਮਨੋਰੰਜਨ ਹੀ ਸਮਝਿਆ ਹੋਇਆ ਹੈ। ਦੋ ਚਾਰ ਰਾਗੀ ਜਥੇ ਬੁਲਾਏ, ਭਾਸ਼ਨਕਾਰ ਜਾਂ ਜਥੇਦਾਰ ਬੁਲਾ ਲਏ, ਲੰਗਰ ਛਕਾਏ ਤੇ ਸਮਾਪਤੀ ਕਰਕੇ ਘਰਾਂ ਨੂੰ ਚਲੇ ਗਏ। ਸਚ ਜਾਣੋ ਅਸੀਂ ਆਪਣੇ ਵਿਰਸੇ ਵਲ ਝਾਤ ਨਹੀਂ ਮਾਰ ਰਹੇ। ਜਿਨ੍ਹਾਂ ਬਚਿਆਂ ਨੇ ਕੁਝ ਵਰ੍ਹਿਆਂ ਮਗਰੋਂ ਸਮਾਜ ਦਾ ਅੰਗ ਬਣਨਾ ਹੈ ਉਨ੍ਹਾਂ ਨੂੰ ਗੁਰਮਤਿ ਪ੍ਰਚਾਰ ਤੇ ਪਰਵਾਰ ਤੋਂ ਵਿਰਵਾ ਰਖ ਰਹੇ ਹਨ। ਅਸੀਂ ਸਿੱਖ ਹਾਂ, ਬਹਾਦਰ ਹਾਂ, ਨਿਰਾ ਇਹ ਕਹਿ ਦੇਣ ਨਾਲ ਗੱਲ ਨਹੀਂ ਬਣਦੀ। ਜ਼ਮਾਨਾ ਤੇਜ਼ੀ ਨਾਲ ਬਦਲ ਰਿਹਾ ਹੈ। ਜੇ ਅਸੀਂ ਮਾਦਾ ਪ੍ਰਸਤੀ ਵਿਚ ਫਸੇ ਰਹੇ ਅਤੇ ਬਚਿਆਂ ਨੂੰ ਗੁਰੂ ਘਰ ਦੇ ਲੜ ਨਾ ਲਾਇਆ, ਸਿਵਾਏ ਨਮੋਸ਼ੀ ਦਾ ਮੂੰਹ ਵੇਖਣ ਦੇ, ਸਾਡੇ ਪਲੇ ਹੋਰ ਕੁਝ ਨਹੀਂ ਪੈਣਾ। ਸੋ ਧਾਰਮਿਕ ਵਿਦਿਆ ਰਾਹੀਂ ਨਵੀਂ ਪਨੀਰੀ ਨੂੰ ਸੁਸਿਖਸ਼ਤ ਕਰਨਾ ਅਤਿ ਜ਼ਰੂਰੀ ਹੈ।

ਸਤਿਗੁਰਾਂ ਦਾ ਨਿਸ਼ਾਨਾ ਸਿਖਾਂ ਨੂੰ ਕੋਈ ਵਖਰਾ ਬਾਣਾ ਦੇ ਕੇ ਨਿਰਾਲਾ ਨਾ ਰਖ ਕੇ ਚਮਕਾਉਣਾ ਨਹੀਂ ਸੀ, ਸਗੋਂ ਆਪਣੇ ਸਪੁਤਰਾਂ ਨੂੰ ਉਚਾ ਆਚਰਨ ਘੜਨ ਦੀ ਜਾਚ ਸਿਖਾਉਣਾ ਸੀ। ਆਪ ਜੀ ਦੀ ਦਿਲੀ ਸਧਰ ਸੀ ਅਕਾਲਪੁਰਖ ਜੀ ਦਾ ਸਾਜਿਆ ਖਾਲਸਾ ਰਹਿਣੀ ਰਹਿਤ ਵਿਚ ਸੰਸਾਰੀ ਲੋਕਾਂ ਨਾਲੋਂ ਨਿਆਰਾ ਰਹੇ। ਇਸ ਲਈ ਆਪ ਜੀ ਨੇ ਇਸ ਭਾਵਨਾ ਨੂੰ ਇਉਂ ਉਜਾਗਰ ਕੀਤਾ ਹੈ:-

**ਜਬ ਲਗ ਖਾਲਸਾ ਰਹੇ ਨਿਆਰਾ ॥**
**ਤਬ ਲਗ ਤੇਜ ਦੀਓ ਮੈ ਸਾਰਾ ॥**
**ਜਬ ਇਹ ਗਹੈ ਬਿਪਰਨ ਕੀ ਰੀਤਿ ॥**
**ਮੈ ਨ ਕਰੋਂ ਇਨ ਕੀ ਪ੍ਰਤੀਤ ॥** **[ਸਰਬ ਲੋਹ**

ਨਿਆਰਾ ਰਹਿਣ ਵਾਲੀ ਸੁਰਤ ਦੀ ਪਾਲਨਾ ਹੀ ਤੇਜ-ਪ੍ਰਤਾਪ ਦੀ ਪ੍ਰਤੀਕ ਹੈ। ਕੇਵਲ ਨਿਆਰੇ ਬਾਣੇ ਦੀ ਕੋਈ ਗੱਲ ਨਹੀਂ ਹੁੰਦੀ ਜਦੋਂ ਤੱਕ ਕਿ ਉਸ ਨਾਲ ਗੁਰਬਾਣੀ ਦੇ ਭਾਵਾਂ ਵਾਲੀ ਰਹਿਣੀ ਬਹਿਣੀ ਅਥਵਾ ਆਚਾਰ ਨਹੀਂ ਜੁੜਦਾ।

ਦੂਜੀ ਪੰਕਤੀ ਵਿਚ ਜੋ ਤਾੜਨਾ ਕੀਤੀ ਹੈ, ਉਹ ਬੜੀ ਸਖ਼ਤ ਹੈ। ਉਹ ਸੀ 'ਬਿਪ੍ਰਨ ਕੀ ਰੀਤ' ਨੂੰ ਪਿਠ ਦੇਣੀ ਭਾਵ ਉਸ ਤੋਂ ਪਰੇ ਰਹਿਣਾ।

# ਗੁਰਬਾਣੀ ਪਾਠ ਤੇ ਪ੍ਰਯੋਜਨ

**੧. ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ॥**
**ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ॥**

[ਪੰਨਾ ੬੩੫

**੨. ਗੁਰਮੁਖਿ ਜਨਮੁ ਸਕਾਰਥਾ,**
**ਗੁਰਬਾਣੀ ਪੜਿ ਸਮਝਿ ਸੁਣੇਹੀ ॥** [ਵਾ. ਭਾ. ਗੁ੧-੩(੫)

ਜਿਹੜੇ ਮਨੁੱਖ ਗੁਰਬਾਣੀ ਨੂੰ ਗੁਰੂ ਨਹੀਂ ਮੰਨਦੇ, ਹੁਜਤਾਂ ਕਰਦੇ ਹਨ, ਦੇਹਧਾਰੀ ਗੁਰੂ ਦੇ ਅਨੁਆਈ ਹਨ, ਉਨ੍ਹਾਂ ਨਾਲ ਪਾਠਾਂ ਦੀ ਗੁਰਮਤਿ ਮਰਯਾਦਾ ਬਾਰੇ ਕਦੇ ਵੀ ਵੀਚਾਰਾਂ ਦੀ ਸਾਂਝ ਨਹੀਂ ਕਰਨੀ ਚਾਹੀਦੀ ਕਿਉਂਕਿ ਸਿਵਾਏ ਵਾਦ-ਵਿਵਾਦ ਦੇ ਕੋਈ ਸੁਭ ਗੁਣ ਪਲੇ ਨਹੀਂ ਪੈਂਦਾ। ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਸਭ ਤੇ ਵਡ ਸਮਰਥ ਗੁਰਦੇਵ' ਮੰਨਦੇ ਹਨ, ਉਨ੍ਹਾਂ ਨੂੰ ਗੁਰੂ ਘਰ ਦੀਆਂ ਰਹੁਰੀਤਾਂ ਤੋਂ ਜਾਣੂ ਕਰਾਉਣ ਅਥਵਾ ਲੋੜੀਂਦੀਆਂ ਸੇਧਾਂ ਨਾਲ ਜੋੜਨਾ ਬਹੁਤ ਜਰੂਰੀ ਹੈ।

ਸਭ ਤੋਂ ਪਹਿਲਾਂ ਸਾਨੂੰ ਆਪਣੇ ਪ੍ਰਯੋਜਨ ਦਾ ਪਤਾ ਹੋਣਾ ਚਾਹੀਦਾ ਹੈ ਕਿ ਅਸੀਂ ਹਰ ਰੋਜ਼ ਗੁਰਬਾਣੀ ਦਾ ਪਾਠ ਕਿਉਂ ਕਰਦੇ ਹਾਂ?

੧. ਰਹਿਤਨਾਮਾ ਭਾਈ ਨੰਦ ਲਾਲ ਜੀ ਵਿਚ ਦਸਮੇਸ਼ ਪਿਤਾ ਜੀ ਦਾ ਹੁਕਮ ਹੈ ਕਿ ਜਿਸ ਸਿਖ ਨੇ ਮੇਰੇ ਦਰਸ਼ਨ ਕਰਨੇ ਹੋਣ, ਓਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਵੀਚਾਰ ਨਾਲ ਕਰੇ:–

**ਸਬਦ ਸੁਨੈ ਗੁਰ ਹਿਤ ਚਿਤ ਲਾਇ॥**
**ਗਯਾਨ ਸਬਦ ਗੁਰ ਸੁਨੈ ਸੁਨਾਇ॥**
**ਜੋ ਮਮ ਸਾਥ ਚਾਹਿ ਕਰਿ ਬਾਤ ॥**
**ਗ੍ਰੰਥ ਜੀ ਪੜੈ, ਵਿਚਾਰੈ ਸਾਥਿ॥੬੪॥**
**ਜੋ ਗੁਰਬਚਨ ਸੁਨਨ ਕੀ ਚਾਹਿ ॥**
**ਗ੍ਰੰਥ ਵਿਚਾਰ ਸੁਨੇ ਚਿਤ ਲਾਇ॥**
**ਮੇਰਾ ਰੂਪ ਗ੍ਰੰਥ ਜੀ ਜਾਨ॥ ਇਸ ਮੈਂ ਭੇਦ ਨਾਹਿੰ ਕਛੁ ਮਾਨ॥੬੫॥**



Sri Satguru Jagjit Singh Ji eLibrary NamdhariElibrary@gmail.com

੨. ਸਰੀਰਕ ਅਰੋਗਤਾ ਆਤਮਿਕ ਬਲ, ਨਿਰਮਲ ਬੁੱਧੀ ਦੀ ਜਾਚਨਾ, ਗੁਰਸਿਖੀ ਜੀਵਨ ਦੀ ਜਾਚ,ਸਤਿ,ਸੰਤੋਖ,ਦਇਆ,ਧਰਮ ਆਦਿ ਦੈਵੀ ਗੁਣਾ ਦੀ ਰਾਸਿ ਆਸਾ ਵੰਤ ਤੇ ਭਿਖਾਰੀ ਬਣ ਕੇ ਗੁਰੂ ਦੀ ਕਿਰਪਾ ਦਾ ਪਾਤਰ ਬਣਨ ਲਈ ਗੁਰਬਾਣੀ ਦਾ ਪਾਠ ਕਰਨਾ ਜਰੂਰੀ ਹੈ।

੩. ਗੁਰਬਾਣੀ ਦੇ ਪਾਠ ਨਾਲ ਕਪਟ ਵਿਖੇਪਤਾ ਦੂਰ ਹੁੰਦੀ ਹੈ ਕਿਉਂਕਿ ਇਸ ਵਿਚੋਂ ਅਰਸ਼ੀ ਸੁਨੇਹਾ ਮਿਲਦਾ ਹੈ:–

**੧. ਨਾ ਹਮ ਹਿੰਦੂ ਨ ਮੁਸਲਮਾਨ ॥**
**ਅਲਹ ਰਾਮ ਕੇ ਪਿੰਡੁ ਪਰਾਨ ॥** [ਪੰਨਾ ੧੧੩੬

**੨. ਏਕੈ ਰੇ ਹਰਿ ਏਕੈ ਜਾਨ ॥**
**ਏਕੈ ਰੇ ਗੁਰਮੁਖਿ ਜਾਨ॥੧॥** [ਪੰਨਾ ੫੩੫

੪. ਜੇ ਮਨੁੱਖ ਨੂੰ ਇਉਂ ਮਹਿਸੂਸ ਹੋਵੇ ਕਿ ਉਚਾ ਪਾਠ ਕਰਨ ਨਾਲ ਉਸ ਦੇ ਮਨ ਵਿਚ ਅਹੰਕਾਰ ਪੈਦਾ ਹੁੰਦਾ ਹੈ ਤਾਂ ਉਹ ਗੁਪਤ ਪਾਠ ਕਰੇ ਤਾਂ ਜੋ ਉਹ ਦੰਭ ਦਾ ਸ਼ਿਕਾਰ ਹੋਣ ਤੋਂ ਬਚ ਸਕੇ।

੫. ਉਚਾ ਪਾਠ ਕਰਨ ਨਾਲ ਨੀਂਦ ਤੇ ਆਲਸ ਦੂਰ ਹੁੰਦੇ ਹਨ ਇਸ ਲਈ ਜਿਥੇ ਉਚਾ ਪਾਠ ਕਰੇ ਉਥੇ 'ਸਾਵਧਾਨ ਏਕਾਗਰ ਚੀਤ' ਵਾਲਾ ਉਪਦੇਸ਼ ਵੀ ਚੇਤੇ ਰਖੇ।

੬ ਉਚਾ ਤੇ ਸਪਸ਼ਟ ਪਾਠ ਕਰਨ ਨਾਲ ਜਿਥੇ ਆਪਣੇ ਅੰਤਰ ਆਤਮੇ ਰਸ ਬਣਦਾ ਹੈ, ਉਥੇ ਸ੍ਰੋਤਿਆਂ ਨੂੰ ਬਹੁਤ ਲਾਭ ਪਹੁੰਚਦਾ ਹੈ।

੭. ਉਚਾ ਪਾਠ ਕਰਨਾ ਚੰਗਾ ਹੈ ਪਰ ਭਾਵਨਾ ਨਿਰਮਲ ਹੋਣੀ ਚਾਹੀਦੀ ਹੈ ਪਾਠ ਕਰਦਿਆਂ ਇਧਰ ਉਧਰ ਨਹੀਂ ਵੇਖਣਾ ਚਾਹੀਦਾ, ਧਿਆਨ ਗੁਰਬਾਣੀ ਦੇ ਅਖਰਾਂ ਤੇ ਲੱਗਾ ਮਾਤਰਾਂ ਵਿਚ ਗਡਿਆ ਹੋਣਾ ਚਾਹੀਦਾ ਹੈ।

੮. ਪਾਠ ਕਰਨ ਸਮੇਂ ਜਿਸ ਦੀ ਮਨਸਾ ਸ਼ੁੱਧ ਹੁੰਦੀ ਹੈ, ਉਸ ਦਾ ਕਰਤਬ ਵੀ ਸ਼ੁੱਧ ਹੁੰਦਾ ਹੈ।

੯. ਕੋਮਲ ਤੇ ਸਹਿਜ ਧੁਨੀ ਸਹਿਤ ਪਾਠ ਕਰਨ ਨਾਲ ਵਾਹਿਗੁਰੂ ਜੀ ਚਿਤ ਵਿਚ ਪਰਵੇਸ਼ ਕਰ ਜਾਂਦੇ ਹਨ।



Sri Satguru Jagjit Singh Ji eLibrary NamdhariElibrary@gmail.com

੧੦. ਪਾਠ ਉਚਾਰਨ ਸਮੇਂ ਪਦ ਛੇਦ ਅਤੇ ਬਿਸਰਾਮ ਵਲ ਵਿਸ਼ੇਸ਼ ਧਿਆਨ ਦੀ ਲੋੜ ਹੁੰਦੀ ਹੈ, ਜਿਸ ਲਈ ਅਰਥ-ਬੋਧ ਦਾ ਹੋਣਾ ਜਰੂਰੀ ਹੈ।

੧੧. ਗੁਰੂ ਹਰਿਗੋਬਿੰਦ ਸਾਹਿਬ ਦੇ ਇਕ ਸਿਖ ਭਾਈ ਗੋਪਾਲਾ ਜੀ ਨੂੰ ਜਪੁਜੀ ਦਾ ਸ਼ੁੱਧ ਪਾਠ ਸੁਣਾਉਣ ਬਦਲੇ ਜੋ ਸਤਿਕਾਰ ਮਿਲਿਆ ਉਸ ਤੋਂ ਸਾਰਾ ਸਿਖ ਜਗਤ ਜਾਣੂੰ ਹੈ।

੧੨. ਗੁਰੂ ਗੋਬਿੰਦ ਸਿੰਘ ਜੀ ਦੇ ਇਕ ਸਿਖ ਨੇ 'ਓਅੰਕਾਰ' ਬਾਣੀ ਦੀ ਪੰਗਤੀ 'ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰੁ ਸੂਰਾ' ਨੂੰ 'ਕਰਤੇ ਕੀ ਮਿਤਿ ਕਰਤਾ ਜਾਣੈ, ਕੇ ਜਾਣੈ ਗੁਰੁ ਸੂਰਾ' ਪੜਿਆ, ਇਕ ਲਾਂ ਦਾ ਫ਼ਰਕ ਗੁਰੂ ਦੀ ਨਿਰਾਦਰੀ ਦਾ ਸੂਚਕ ਬਣਦਾ ਸੀ, ਜਿਸ ਤੇ ਗੁਰੂ ਸਾਹਿਬ ਨੇ ਸਿਖ ਨੂੰ ਤਾੜਨਾ ਕੀਤੀ (ਚਪੇੜਾਂ ਮਰਵਾਈਆਂ)।

੧੩. ਜਿਵੇਂ ਡਾਕਟਰ ਦੀ ਲਿਖੀ ਹੋਈ ਦਵਾਈ ਦੇ ਨੁਸਖੇ ਦਾ ਰਟਾ ਲਾਇਆਂ ਰੋਗ ਦੂਰ ਨਹੀਂ ਹੁੰਦਾ, ਅਤੇ ਟਾਈਮ ਟੇਬਲ ਪੜ੍ਹਨ ਨਾਲ ਆਪਣੀ ਮੰਜ਼ਿਲ ਤੇ ਨਹੀਂ ਪੁਜ ਸਕੀਦਾ। ਕੇਵਲ ਗੁਰਬਾਣੀ ਦਾ ਪਾਠ ਰਟਣ ਠੀਕ ਨਹੀਂ, ਭੋਜਨ ਰੂਪ ਵਿਚ ਭੁੰਚੇ ਬਿਨਾ ਕੋਈ ਆਤਮਿਕ ਲਾਭ ਨਹੀਂ ਪ੍ਰਾਪਤ ਹੋਵੇਗਾ।

੧੪. ਗੁਰਬਾਣੀ ਦਾ ਪਾਠ ਇਕ ਕੰਨੋ ਸੁਣਿਆ ਤੇ ਦੂਜੇ ਕੰਨੋ ਬਾਹਰ ਕਢ ਦਿਤਾ, ਅਜਿਹੇ ਪਾਠ ਦਾ ਕੀ ਲਾਭ? ਜਦੋਂ ਤਕ ਬਾਣੀ ਮਨ ਵਿਚ ਨਹੀਂ ਵਸਦੀ, ਦੁਖ ਦੂਰ ਨਹੀਂ ਹੁੰਦਾ:–

**ਗੁਰ ਕੀ ਬਾਣੀ ਜਿਸ ਮਨਿ ਵਸੈ॥**

**ਦੂਖ ਦਰਦ ਭਰਮ ਤਾ ਕਾ ਨਸੈ॥** [ਪੰਨਾ ੩੩੯

੧੫. ਨਿਰਾ ਪਾਠ ਕੀਤਿਆਂ ਨਾ ਮਨ ਦੀ ਮੈਲ ਉਤਰਦੀ ਹੈ ਨਾ ਮੁਕਤੀ ਹੁੰਦੀ ਹੈ। ਗੁਰਵਾਕ ਹਨ:–

੧. **ਪੜਿਐ ਮੈਲੁ ਨ ਉਤਰੈ,**

**ਪੂਛਹੁ ਗਿਆਨੀਆ ਜਾਇ ॥** [ਪੰਨਾ ੩੯

੨. **ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ,**

**ਇਨ ਪੜਿਆ ਮੁਕਤਿ ਨ ਹੋਈ ॥** [ਪੰਨਾ ੭੪੭



Sri Satguru Jagjit Singh Ji eLibrary NamdhariElibrary@gmail.com

੧੬. ਗਲ ਗਲ ਉਤੇ ਅਖੰਡ ਪਾਠ ਕਰਾਉਣਾ 'ਲੋਗਨ ਰਾਮ ਖਿਲਾਉਨਾ ਜਾਨਾ' ਵਾਲੀ ਗਲ ਹੈ।

੧੭. ਅਖੰਡ ਪਾਠ ਲੋਕਾਂ ਨੇ ਮਾਇਕੀ ਵਪਾਰ ਬਣਾ ਲਿਆ ਹੈ। ਇਹ ਲੋਭ ਰੂਪ ਮੂਲਿਕ ਬਿਆਧੀ ਹੈ। ਗੁਰਵਾਕ ਹਨ:--

**ਮੂਲੁ ਬਿਆਧੀ ਬਿਆਪਸਿ ਲੋਭਾ॥** [ਪੰਨਾ ੧੯੨

੧੮. ਕਈ ਕਮੇਟੀਆਂ ਤੇ ਡੇਰੇਦਾਰਾਂ ਨੇ ਅਖੰਡ ਪਾਠ ਨੂੰ ਕੇਵਲ ਆਮਦਨ ਦਾ ਵਸੀਲਾ ਬਣਾਇਆ ਹੋਇਆ ਹੈ, ਇਹ ਮਾਇਆ ਦਾ ਪ੍ਰਯੋਗ ਵੀ ਠੀਕ ਨਹੀਂ ਕਰਦੇ। ਅਜਿਹੇ ਪਾਠ ਗੁਰਮਤਿ ਪ੍ਰਚਾਰ ਦੇ ਪ੍ਰਤੀਕ ਨਹੀਂ ਮੰਨਣੇ ਚਾਹੀਦੇ।

੧੯. ਭਾ. ਸੰਤੋਖ ਸਿੰਘ ਜੀ ਨੇ ਲਿਖਿਆ ਹੈ:--

**ਪਾਠ ਕਰਤ ਹੋਇ ਪੁੰਨ ਮਹਾਨਾ ॥**
**ਨਾਹਿਨ ਪ੍ਰਾਪਤ ਆਤਮ ਗਯਾਨਾ॥**
**ਜਬ ਬਿਚਾਰ ਕਰਿ ਹ੍ਰਿਦੈ ਬਸਾਵੈ ॥**
**ਸਭ ਬਿਵਹਾਰਨ ਬਿਖੈ ਕਮਾਵੈ ॥**
**ਗਯਾਨ ਪ੍ਰਕਾਸੈ ਆਨਦ ਪਾਵੈ ॥**
**ਜਨਮ ਮਰਨ ਕੇ ਕਸ਼ਟ ਮਿਟਾਵੈ ॥** **[ਰਾਸਿ ੫, ਅਧਯਾਯ ੪**

੨੦. ਪਾਠ ਦੇ ਆਰੰਭ ਵਿਚ ਵਾਹਿਗੁਰੂ ਜੀ ਜਾਂ ਹੋਰ ਪੰਗਤੀਆਂ ਪੜ੍ਹਨੀਆਂ ਚੰਗੀ ਗਲ ਹੈ ਪਰ ਨਿਰੰਤਰ ਪਾਠ ਦੇ ਪਰਵਾਹ ਵਿਚ ਕੋਈ ਮਨ ਮਰਜ਼ੀ ਨਹੀਂ ਕਰਨੀ ਚਾਹੀਦੀ।

੨੧. 'ਰਹਾਉ ਸ਼ਬਦ ਨਾਲ '੧' ਅੰਗ ਦਾ ਉਚਾਰਨ ''ਇਕ ਰਹਾਉ'' ਨਹੀਂ ਕਰਨਾ ਚਾਹੀਦਾ ਕੇਵਲ 'ਰਹਾਉ' ਕਰਨਾ ਚਾਹੀਦਾ ਹੈ। ਹਾਂ, ਜਿਥੇ ਅਖਰਾਂ ਵਿਚ ਰਹਾਉ ਦੂਜਾ ਲਿਖਿਆ ਹੋਵੇ,ਉਥੇ ਉਚਾਰਨਾ ਉਚਿਤ ਹੈ।

੨੨. ਪਾਠ ਆਪ ਕਰਨ ਦਾ ਜਤਨ ਕਰਨਾ ਚਾਹੀਦਾ ਹੈ। ਜੇ ਪਰਵਾਰ ਰਲ ਮਿਲ ਕੇ ਪ੍ਰੇਮ ਨਾਲ ਪਾਠ ਕਰੇ ਤਾਂ ਵਧੇਰੇ ਲਾਹੇਵੰਦਾ ਹੁੰਦਾ ਹੈ।


Sri Satguru Jagjit Singh Ji eLibrary NamdhariElibrary@gmail.com

੨੩. ਹੋਠ ਹਲਾਈ ਜਾਣੇ, ਤੇ ਦਿਲ ਵਿਚ ਪਾਠ ਪੜ੍ਹੀ ਜਾਣਾ ਅਤੇ ਕੇਵਲ ਅੱਖਾਂ ਫੇਰੀਆਂ ਜਾਣੀਆਂ, ਅਜਿਹਾ ਦਰਸ਼ਨੀ ਪਾਠ ਕਰਨ ਕਰਾਉਣ ਨਾਲੋਂ ਮੋਨ ਸੁਖਦਾਈ ਹੈ।

੨੪. ਰਸਮੀ ਪਾਠ ਕਰਾ ਕੇ ਧਨ ਖਰਚਣ ਦਾ ਕੀ ਲਾਭ?। ਇਸ ਨਾਲੋਂ ਤਾਂ ਇਹ ਚੰਗਾ ਹੈ ਕਿ ਵਿਦਿਆ-ਪ੍ਰਚਾਰ ਲਈ ਜਾਂ ਗੁਰਬਾਣੀ ਦੇ ਹੋਰ ਟੀਕੇ ਕਰਾ ਕੇ ਸਿਖ ਸੰਗਤ ਦੇ ਹਥਾਂ ਵਿਚ ਪਹੁੰਚਾਏ ਜਾਣ, ਜਿਨ੍ਹਾਂ ਤੋਂ ਸੰਗਤਾਂ ਲਾਭ ਉਠਾ ਸਕਣ।

੨੫. ਪਾਠ ਦੀ ਸਮਾਪਤੀ ਮੁੰਦਾਵਣੀ ਤੇ ਜਾਂ ਰਾਗਮਾਲਾ ਤੇ ਸਥਾਨਕ ਰੀਤੀ ਅਨੁਸਾਰ ਹੋ ਜਾਣੀ ਚਾਹੀਦੀ ਹੈ। ਇਸ ਪਿਛੋਂ ਕਿਸੇ ਬਾਣੀ ਦਾ ਪਾਠ ਜਿਵੇਂ ਪੰਜ ਪਉੜੀਆਂ ਜਾਂ ਜਪੁਜੀ ਦਾ ਪਾਠ ਕਰਨ ਦੀ ਲੋੜ ਨਹੀਂ ਹੁੰਦੀ।

੨੬ ਪਾਠ ਵਿਚ ਸੁਗੰਧੀ ਵਾਲੇ ਫੂਲ ਧੂਪ ਆਦਿਕ ਪਦਾਰਥ ਰਖਣੇ ਵਿਵਰਜਿਤ ਨਹੀਂ ਹਨ ਪਰੰਤੂ ਗੁਰੂ ਗ੍ਰੰਥ ਸਾਹਿਬ ਦੇ ਰੁਮਾਲਿਆਂ ਦਾ ਵੀ ਧਿਆਨ ਰਖਿਆ ਜਾਵੇ। ਪਹਿਲੇ, ਵਿਚਕਾਰਲੇ ਜਾਂ ਅੰਤਲੇ ਪਤਰੇ ਉਤੇ ਕੇਸਰ ਦਾ ਤਿਲਕ ਲਾਉਣਾ ਠੀਕ ਨਹੀਂ।

੨੭. ਪੁਰਾਤਨ ਸਮੇਂ ਵਿਚ ਕਿਸੇ ਵਿਰਲੇ ਨੂੰ ਕਈ ਵਰ੍ਹਿਆਂ ਮਗਰੋਂ ਸ਼ਾਦੀ ਗ਼ਮੀ ਦੇ ਮੌਕੇ ਸਹਿਜ ਪਾਠ ਰਖਾਉਣ ਦਾ ਅਵਸਰ ਪ੍ਰਾਪਤ ਹੁੰਦਾ ਸੀ ਤੇ ਰੁਮਾਲਾ ਭੇਟ ਕੀਤਾ ਜਾਂਦਾ ਸੀ। ਅਜਕਲ ਪਾਠ ਦੇ ਭੋਗ ਮਗਰੋਂ ਰੁਮਾਲਾ ਚੜ੍ਹਾਉਣ ਦਾ ਰਿਵਾਜ ਹੀ ਚਲ ਪਿਆ ਹੈ। ਜਿਥੇ ਰੁਮਾਲਿਆਂ ਦੀ ਲੋੜ ਹੋਵੇ, ਉਥੇ ਭੇਟਾ ਕਰਨੇ ਯੋਗ ਹਨ, ਵੈਸੇ ਨਹੀਂ। ਸੁਖਾਸਨ ਲਈ ਸਫੈਦ ਰੁਮਾਲੇ, ਸਰ੍ਹਾਣੇ, ਗਦੇਲੇ, ਚਾਂਦਨੀ ਆਦਿ ਜੋ ਸਮਾਨ ਘਟ ਹੁੰਦਾ ਹੈ, ਇਹ ਵਸਤਾਂ ਕੋਈ ਨਹੀਂ ਭੇਟਾ ਕਰਦਾ। ਕਈ ਗੁਰ-ਅਸਥਾਨਾਂ ਤੇ ਇਤਨੇ ਰੁਮਾਲੇ ਇਕੱਠੇ ਹੋ ਜਾਂਦੇ ਹਨ ਕਿ ਚੂਹੇ ਹੀ ਟੁੱਕ ਜਾਂਦੇ ਹਨ। ਇਹ ਵੀ ਸੁਣਨ ਵਿਚ ਆਉਂਦਾ ਹੈ ਕਿ ਜਿਥੇ ਰੁਮਾਲਿਆਂ ਦਾ ਬਹੁਤ ਸਟਾਕ ਹੋ ਜਾਂਦਾ ਹੈ, ਓਹ ਦੁਕਾਨਦਾਰਾਂ ਪਾਸ ਵੇਚ ਦਿੰਦੇ ਹਨ।





Sri Satguru Jagjit Singh Ji eLibrary NamdhariElibrary@gmail.com

## "ਗੁਰਸਿਖ ਮੀਤ, ਚਲਹੁ ਗੁਰ ਚਾਲੀ"

ਜਦੋਂ ਪੁਰਾਤਨ ਇਤਿਹਾਸ ਪੜ੍ਹਦੇ ਹਾਂ ਤਾਂ ਉਥੋਂ ਇਹ ਪਤਾ ਲਗਦਾ ਹੈ ਕਿ ਜਦੋਂ ਸਿੰਘਾਂ ਤੇ ਜੰਗਾ ਜੁੱਧਾਂ ਦੀ ਵੱਡੀ ਭੀੜ ਪੈਂਦੀ ਸੀ ਤਾਂ ਓਦੋਂ ਅਖੰਡ ਪਾਠ ਕੀਤਾ ਜਾਂਦਾ ਸੀ, ਜਿਸ ਨਾਲ ਛੇਤੀ ਫ਼ਤਿਹ ਹੋ ਜਾਂਦੀ ਸੀ। ਇਸ ਵੀਚਾਰ ਨੂੰ ਮੁੱਖ ਰਖਦਿਆਂ ਅਖੰਡ ਪਾਠਾਂ ਦਾ ਅਧਾਰ ਕਾਇਮ ਕੀਤਾ ਗਿਆ। ਪਰ ਅਜੋਕੇ ਬੁਧੀਜੀਵੀ ਇਸ ਵੀਚਾਰ ਨਾਲ ਸਹਿਮਤ ਨਹੀਂ ਹਨ ਕਿਉਂਕਿ ਉਨ੍ਹਾਂ ਅਨੁਸਾਰ, ਜਦੋਂ ਸਿੰਘ ਜੰਗਲਾਂ ਵਿਚ ਰਿਹਾ ਕਰਦੇ ਸਨ, ਘੋੜਿਆਂ ਤੇ ਸਵਾਰ ਹੋ ਕੇ ਹੀ ਆਪਣੀ ਨੀਂਦ ਪੂਰੀ ਕਰ ਲੈਂਦੇ ਸਨ, ਜੰਗਲਾਂ ਵਿਚ ਭੁਖੇ ਭਾਣੇ ਰਹਿੰਦੇ ਸਨ, ਉਥੇ ਕਿਹੜੀ ਥਾਂ, ਕਿਹੜਾ ਸਰੂਪ, ਕਿਹੜੇ ਰੁਮਾਲੇ ਤੇ ਕੜਾਹ ਪ੍ਰਸ਼ਾਦ ਲਈ ਸਮਗਰੀ ਰਖੀ ਹੁੰਦੀ ਸੀ? ਉਦੋਂ ਕਿਤਨੇ ਕੁ ਪਾਠੀ ਹੁੰਦੇ ਸਨ ਜਿਹੜੇ ਮਰਯਾਦਾ ਅਨੁਸਾਰ ਪਾਠ ਕਰਨ ਵਾਲੇ ਸਨ? ਇਸ ਟਿਪਣੀ ਵਿਚ ਕੋਈ ਜਾਨ ਨਹੀਂ ਹੈ। ਓਦੋਂ ਯੁੱਧ ਦੇ ਤੌਰ ਤਰੀਕੇ ਵੱਖਰੇ ਸਨ, ਅਜ ਵਾਂਗੂ ਕੋਈ ਬੰਬਾਂ ਦੀ ਲੜਾਈ ਨਹੀਂ ਸੀ। ਸੋ, ਇਕ ਅੱਧ ਪਾਠ ਦਾ ਹੋਣਾ ਕੋਈ ਵੱਡੀ ਗੱਲ ਨਹੀਂ, ਪਰ ਲਗਾਤਾਰ ਪਾਠ ਨਹੀਂ ਸਨ ਹੁੰਦੇ।

ਗੁਰਮਤਿ ਸਾਨੂੰ ਗੁਰਬਾਣੀ ਦਾ ਰਸ ਲੈਣਾ ਸਿਖਾਂਦੀ ਹੈ ਪਰ ਅਸੀਂ ਬ੍ਰਾਹਮਣਵਾਦੀ ਰੀਤਾਂ, ਮੰਤ੍ਰ ਰੂਪ ਵਿਚ ਨਿਰਾ ਪਾਠਾਂ ਦੇ ਪ੍ਰਚਾਰ ਤੇ ਜ਼ੋਰ ਦੇ ਰਹੇ ਹਾਂ, ਸ਼ਬਦ-ਵਿਚਾਰ ਵਲ ਉਕਾ ਧਿਆਨ ਹੀ ਨਹੀਂ ਦੇ ਰਹੇ।

ਕਿਤੇ ਸਹਿਜ ਪਾਠ, ਕਿਤੇ ਅਖੰਡ ਪਾਠ, ਕਿਤੇ ਸੰਪਟ ਤੇ ਕਿਤੇ ਸਪਤਾਹਕ ਪਾਠ, ਗਲ ਕੀ ਪਾਠਾਂ ਦਾ ਸਮੁੰਦਰ, ਠਾਠਾਂ ਮਾਰਦਾ ਦਿਖਾਈ ਦਿੰਦਾ ਹੈ। ਫਿਰ ਇਹਨਾਂ ਪਾਠਾਂ ਦਾ ਸੇਵਾ ਫਲ (ਮੋਖ) ਜੋ ਮੁਕੱਰਰ ਕੀਤਾ ਜਾਂਦਾ ਹੈ ਉਸ ਦਾ ਰੇਟ ਗੁਰੂਦੁਆਰਿਆਂ ਤੇ ਘਰਾਂ ਵਿੱਚ ਵਖੋ ਵੱਖਰਾ ਹੈ। ਘਰਾਂ ਵਿਚ ਪਾਠ ਦੀ ਭੇਟਾ ਗ੍ਰੰਥੀ ਸਿੰਘ ਆਪਣੀ ਮਨਮਰਜ਼ੀ ਦੀ ਲੈਂਦੇ ਹਨ ਪਰ ਗੁਰਦੁਆਰਿਆਂ ਵਿਚ ਜੋ ਕਮੇਟੀ ਵੱਲੋਂ ਨਿਸ਼ਚਿਤ ਹੁੰਦੀ ਹੈ, ਉਹੀ ਮਿਲਦੀ ਹੈ।



Sri Satguru Jagjit Singh Ji eLibrary NamdhariElibrary@gmail.com

ਬਾਣੀ ਜਿਹੀ ਇਕ ਨੇ ਪੜ੍ਹਨੀ ਜਿਹੀ ਪੰਜਾਂ ਨੇ, ਪਾਠ ਭੇਟਾਵਾਂ ਵਿਚ ਅੰਤਰ ਕਿਉਂ?

ਜੇ ਕੋਈ ਡਾਕਟਰ ਦਵਾਈ ਖਾ ਲਏ ਤਾਂ ਕੀ ਉਸ ਨਾਲ ਮਰੀਜ਼ ਦੀ ਬੀਮਾਰੀ ਦੂਰ ਹੋ ਸਕਦੀ ਹੈ? ਪਾਣੀ ਦੀ ਪਿਆਸ ਆਪ ਨੂੰ ਲਗੀ ਹੋਵੇ, ਜੇ ਪਾਠੀ ਨੇ ਪਾਣੀ ਪੀ ਲਿਆ, ਤਾਂ ਕੀ ਆਪਣੀ ਪਿਆਸ ਬੁਝ ਜਾਵੇਗੀ? ਜੇ ਆਪਣਾ ਪੇਟ ਭੁੱਖਾ ਹੋਵੇ, ਭੋਜਨ ਨਾ ਛਕਿਆ ਹੋਵੇ ਕੀ ਦੂਜੇ ਦੇ ਭੋਜਨ ਛਕਣ ਨਾਲ ਆਪਣੀ ਭੁਖ ਉਤਰ ਸਕਦੀ ਹੈ? ਇਸ ਬਾਰੇ ਗੁਰੂ ਜੀ ਦੇ ਅੰਮ੍ਰਿਤ ਬਚਨ ਹਨ:–

**ਪੇਖੇ ਬਿੰਜਨ ਪਰੋਸਨਹਾਰੈ॥**
**ਜਿਹ ਭੋਜਨ ਕੀਨੋ, ਤੇ ਤ੍ਰਿਪਤਾਰੈ ॥੨॥**
**ਅਨਿਕ ਸ੍ਵਾਂਗ ਕਾਛੇ ਭੇਖਧਾਰੀ ॥**
**ਜੈਸੋ ਸਾ, ਤੈਸੋ ਦ੍ਰਿਸਟਾਰੀ ॥੩॥**
**ਕਹਨ ਕਹਾਵਨ ਸਗਲ ਜੰਜਾਰ ॥**
**ਨਾਨਕ ਦਾਸ ਸਚੁ ਕਰਣੀ ਸਾਰ ॥ ੪ ॥** [ਪੰਨਾ ੧੨੯੯

ਦਸਵੇਂ ਪਾਤਸ਼ਾਹ ਜੀ ਦੇ ਅਮੋਲਕ ਬਚਨ ਹਨ:–

**ਜੈਸੇ ਏਕ ਸ੍ਵਾਂਗੀ ਕਹੂੰ ਜੋਗੀਆ ਬੈਰਾਗੀ ਬਨੈ,**
**ਕਹੂੰ ਸਨਿਆਸ ਭੇਸ ਬਨ ਕੈ ਦਿਖਾਵਈ ॥**
**ਕਹੂੰ ਪਉਨਹਾਰੀ, ਕਹੂੰ ਬੈਠੇ ਲਾਇ ਤਾਰੀ,**
**ਕਹੂ ਲੋਭ ਕੀ ਖੁਮਾਰੀ ਸੌਂ, ਅਨੇਕ ਗੁਨ ਗਾਵਈ ॥**
**ਕਹੂੰ ਬ੍ਰਹਮਚਾਰੀ, ਕਹੂੰ ਹਾਥ ਪੈ ਲਗਾਵੈ ਬਾਰੀ,**
**ਕਹੂੰ ਡੰਡਧਾਰੀ ਹੁਇਕੈ, ਲੋਗਨ ਭ੍ਰਮਾਵਈ ॥**
**ਕਾਮਨਾ ਅਧੀਨ, ਪਰਿਓ ਨਾਚਤ ਹੈ ਨਾਚਨ ਸੋ,**
**ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ ॥੨॥੮੨॥**



Sri Satguru Jagjit Singh Ji eLibrary NamdhariElibrary@gmail.com

ਜੇ 'ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੋ' ਦੀ ਭਾਵਨਾ ਨਾਲ ਕਰਾਏ ਪਾਠ ਤੋਂ ਤ੍ਰਿਪਤੀ ਹੋ ਸਕਦੀ ਹੈ ਤਾਂ ਕੇਵਲ ਮਾਇਆ-ਧਾਰੀ ਹੀ ਪਾਠ ਦਾ ਲਾਭ ਉਠਾ ਸਕਣਗੇ, ਗਰੀਬਾਂ ਦਾ ਕੀ ਬਣੇਗਾ?

ਅਜਕਲ ਤਾਂ ਪਾਠ ਲਈ ਕੋਈ ਪਿਆਰ ਨਹੀਂ, ਇਹ ਇਕ ਵਪਾਰ ਹੀ ਬਣ ਗਿਆ ਹੈ। ਜੇ ਸਾਰੀ ਉਮਰ ਪਾਠ ਹੀ ਕਰਦੇ ਰਹੇ, ਵੀਚਾਰ ਵਾਲਾ ਪਾਸਾ ਛੱਡ ਹੀ ਦਿਤਾ ਤਾਂ ਲੋਕ ਗੁਰਮਤਿ ਨੂੰ ਕਿਵੇਂ ਸਮਝਣਗੇ? ਪਾਠੀਆਂ ਦੇ ਜੱਥੇ ਤੇ ਧੜੇ ਬਣੇ ਹੋਏ ਹਨ, ਗੁਰਦੁਆਰੇ ਵੀ ਜਾਤ ਬਰਾਦਰੀਆਂ ਦੇ ਨਾਂ ਨਾਲ ਜੋੜ ਦਿਤੇ ਗਏ ਹਨ, ਕੀ ਬਾਣੀ ਸਾਨੂੰ ਇਹ ਉਪਦੇਸ਼ ਦਿੰਦੀ ਹੈ?

ਅਸਲੀ ਗੱਲ ਤਾਂ ਪਿਆਰ ਹੈ। ਪਿਆਰ ਨਾਲ ਕੀਤਾ ਪਾਠ, ਵੀਚਾਰ ਕੇ ਕੀਤਾ ਪਾਠ, ਸਾਡੇ ਜੀਵਨ ਵਿਚ ਨਿਸ਼ਕਾਮਤਾ ਤੇ ਨਿਸ਼ਕਪਟਤਾ ਪੈਦਾ ਕਰ ਸਕਦਾ ਹੈ। ਇਸ ਲਈ ਹੇਠ ਲਿਖੇ ਗੁਰਵਾਕ ਨੂੰ ਪਿਆਰ ਨਾਲ ਪੜ੍ਹੀਏ ਅਤੇ ਅਮਲ ਕਰੀਏ।

**ਗੁਰਸਿਖ ਮੀਤ ਚਲਹੁ ਗੁਰ ਚਾਲੀ ॥**
**ਜੋ ਗੁਰੁ ਕਹੈ ਸੋਈ ਭਲ ਮਾਨਹੁ,**
**ਹਰਿ ਹਰਿ ਕਥਾ ਨਿਰਾਲੀ ॥** [ਪੰਨਾ ੬੬੭





Sri Satguru Jagjit Singh Ji eLibrary NamdhariElibrary@gmail.com

# ਪਾਠੀ ਸਿੰਘਾਂ ਦੇ ਦਰਸ਼ਨ

## (ਰਹਿਣੀ ਬਹਿਣੀ)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ, ਸਪਾਤਹਕ ਪਾਠ ਜਾਂ ਅਖੰਡ ਪਾਠ ਕਰਨ ਵਾਲਾ ਕੋਈ ਵੀ ਵਿਅਕਤੀ ਹੋਵੇ, ਉਹ ਮਾਨਨੀਕ ਅਤੇ ਆਦਰਯੋਗ ਹੁੰਦਾ ਹੈ ਕਿਉਂਕਿ ਇਹ ਸੇਵਾ ਵਡੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ। ਜਦੋਂ ਇਸ ਸੰਦਰਭ ਵਿਚ ਵਿਚਰਦੇ ਹਾਂ ਤਾਂ ਸਾਨੂੰ ਪੰਥ ਦੀਆਂ ਮਹਾਨ ਹਸਤੀਆਂ ਬਾਬਾ ਬੁੱਢਾ ਜੀ, ਭਾ. ਸ. ਗੁਰਦਾਸ ਜੀ, ਭਾ. ਸ. ਮਨੀ ਸਿੰਘ, ਭਾ. ਸ. ਗੁਰਬਖਸ਼ ਸਿੰਘ ਜੀ (ਰਾਮ ਕੁਇਰ ਜੀ) ਆਦਿ ਗੁਰਸਿਖਾਂ ਦੇ ਦਰਸ਼ਨ ਹੁੰਦੇ ਹਨ ਜਿਹੜੇ ਗੁਰੂ ਹੁਕਮਾਂ ਦੀ ਪਾਲਨਾ ਕਰਦੇ ਹੋਏ ਰਹਿਣ ਬਹਿਣੀ ਵਿਚ ਪਰਪੱਕ ਸਨ ਗੁਰਬਾਣੀ ਦੇ ਸਹਿਜ ਪਾਠਾਂ ਦੀ ਸੇਵਾ ਕਰਕੇ ਸਚੇ ਦਿਲੋਂ ਗੁਰੂ ਤੋਂ ਕੁਰਬਾਨ ਹੁੰਦੇ ਰਹੇ ਅਤੇ ਗੁਰੂ ਘਰ ਦੀਆਂ ਖੁਸ਼ੀਆਂ ਦੇ ਪਾਤਰ ਬਣਦੇ ਰਹੇ। ਹੇਠ ਲਿਖੇ ਗੁਰਵਾਕ ਅਜਿਹੀਆਂ ਗੁਰਮੁਖ ਰੂਹਾਂ ਦੀ ਵਡਿਆਈ ਦੇ ਸੂਚਕ ਹਨ:–

**ਸਭਿ ਰਸ ਤਿਨ ਕੈ ਰਿਦੈ ਹਹਿ, ਜਿਨ ਹਰਿ ਵਸਿਆ ਮਨ ਮਾਹਿ॥**
**ਹਰਿ ਦਰਗਹਿ ਤੇ ਮੁਖ ਉਜਲੇ, ਤਿਨ ਕਉ ਸਭਿ ਦੇਖਣ ਜਾਹਿ॥**
**ਜਿਨ ਨਿਰਭਉ ਨਾਮੁ ਧਿਆਇਆ, ਤਿਨ ਕਉ ਭਉ ਕੋਈ ਨਾਹਿ॥**
**ਹਰਿ ਉਤਮੁ ਤਿਨੀ ਸਰੇਵਿਆ,ਜਿਨ ਕਉ ਧੁਰਿ ਲਿਖਿਆ ਆਹਿ॥**
**ਤੇ ਹਰਿ ਦਰਗਹਿ ਪੈਨਾਈਅਹਿ, ਜਿਨ ਹਰਿ ਵੁਠਾ ਮਨ ਮਾਹਿ॥**
**ਓਇ ਆਪਿ ਤਰੇ ਸਭ ਕੁਟੰਬ ਸਿਉ, ਤਿਨ ਪਿਛੈ ਸਭੁ ਜਗਤੁ ਛਡਾਹਿ॥**
**ਜਨ ਨਾਨਕ ਕਉ ਹਰਿ ਮੇਲਿ ਜਨ, ਤਿਨ ਵੇਖਿ ਵੇਖਿ ਹਮ ਜੀਵਾਹਿ॥੧॥**

**[ਪੰਨਾ ੩੧੦**

ਪੁਰਾਤਨ ਗ੍ਰੰਥੀ ਸਿੰਘਾਂ ਦੀਆਂ ਸਚੀਆਂ ਕਰਣੀਆਂ ਦੇ ਦਰਸ਼ਨ ਕਰਕੇ ਜਿਥੇ ਮਨ ਵਿਚ ਚਾਉ ਤੇ ਖੇੜਾ ਆਉਂਦਾ ਹੈ, ਉਥੇ ਉਨ੍ਹਾਂ ਅਗੇ ਸਾਡਾ ਸਿਰ ਨਿਵਦਾ ਹੈ।

ਵਰਤਮਾਨ ਸਮੇਂ ਵਿਚ ਜੋ ਵਿਅਕਤੀ ਗੁਰਬਾਣੀ ਪਾਠਾਂ ਦੀ ਸੇਵਾ ਵਿਚ ਲਗਦੇ ਜਾਂ ਲਗਾਏ ਜਾਂਦੇ ਹਨ, ਉਨ੍ਹਾਂ ਨੂੰ ਪੁਰਾਤਨ ਗ੍ਰੰਥੀ ਸਿੰਘ ਦੇ ਪੈਰ ਚਿੰਨਾਂ ਤੇ ਚਲਣ ਦਾ ਜਤਨ ਕਰਨਾ ਚਾਹੀਦਾ ਹੈ। ਜਿਹੜੇ ਪਾਠੀ ਸਿੰਘ ਗੁਰਮੁਖਾਂ ਵਾਲਾ ਜੀਵਨ



Sri Satguru Jagjit Singh Ji eLibrary NamdhariElibrary@gmail.com

ਜੀਉਂਦੇ ਹਨ, ਸਹੀ ਅਰਥਾਂ ਵਿਚ ਓਹ ਵਧਾਈ ਦੇ ਪਾਤਰ ਹਨ ਅਤੇ ਨਮਸਕਾਰ ਕਰਨ ਜੋਗ ਹਨ, ਜਿਹੜੇ ਆਪਣਾ ਜੀਵਨ ਸਵਾਰਨ ਤੇ ਸੁਧਾਰਨ ਵਿਚ ਲਗੇ ਹੋਏ ਹਨ ਓਹ ਵੀ ਕੌਮ ਲਈ ਅਮੋਲਕ ਹੀਰੇ ਹਨ। ਜਿਹੜੇ ਕੇਵਲ ਵਿਖਾਵੇ ਦੇ ਪਾਠੀ ਸਿੰਘ ਹਨ, ਓਹ ਰਹਿਤ ਬਹਿਤ ਵਿਚ ਦ੍ਰਿੜ ਪਾਠੀ ਸਿੰਘਾਂ ਲਈ ਬਦਨਾਮੀ ਦਾ ਬਾਇਸ ਬਣਦੇ ਹਨ ਕਿਉਂਕਿ ਉਹਨਾਂ ਦੀ ਬ੍ਰਿਤੀ ਨਿਰੋਲ ਮਾਇਕੀ ਹੁੰਦੀ ਹੈ। ਇਹ ਠੀਕ ਹੈ ਕਿ ਪਾਠੀ ਸਿੰਘਾਂ ਨੂੰ ਘਰੋਗੀ ਲੋੜਾਂ ਪੂਰਨ ਕਰਨ ਹਿਤ ਮਾਇਆ ਦੀ ਲੋੜ ਹੁੰਦੀ ਹੈ ਪਰ ਉਨ੍ਹਾਂ ਦਾ ਮੁਖ ਮਨੋਰਥ ਨਿਰਾ ਮਾਇਆ ਹੀ ਨਹੀਂ ਹੋਣਾ ਚਾਹੀਦਾ। ਅਜਿਹੇ ਸਿਖਾਂ ਦੀ ਮਾਇਆ ਵਿਚ ਪਰਵਿਰਤੀ ਵਲ ਵੇਖ ਕੇ ਹੀ ਭਾ.ਸ. ਗੁਰਦਾਸ ਜੀ ਨੂੰ ਲਿਖਣਾ ਪਿਆ:–

**ਬਾਹਰ ਕੀ ਅਗਨਿ ਜਯੋਂ ਬੂਝੈ ਜਲ ਸਰਿਤਾ ਕੈ,**
**ਨਾਉ ਮੈ ਜਉ ਆਗ ਲਾਗੈ ਕੈਸੇ ਕੈ ਬੁਝਾਈਐ॥**
**ਬਾਹਰਿ ਸੈਂ ਭਾਗਿ ਓਟ ਲੀਜੀਅਤ ਕੋਟ ਗੜ੍ਹ,**
**ਗੜ੍ਹ ਮੈ ਜਉ ਲੂਟਿ ਲੀਜੈ ਕਹੋ ਕਤ ਜਾਈਐ ॥**
**ਚੋਰਨ ਕੈ ਤ੍ਰਾਸ ਜਾਇ ਸਰਨਿ ਨਰਿੰਦ ਗਹੈ,**
**ਮਾਰੈ ਮਹੀਪਤਿ ਜੀਉ ਕੈਸੇ ਕੈ ਬਚਾਈਐ॥**
**ਮਾਇਆ ਡਰ ਡਰਪਤ ਹਾਰਿ ਗੁਰ ਦੁਆਰਿ ਜਾਵੈ,**
**ਤਹਾਂ ਜਉ ਬਿਆਪੈ ਮਾਇਆ ਕਹਾਂ ਠਹਰਾਈਐ ॥**

**[ਭਾ.ਸ. ਗੁਰਦਾਸ ਜੀ ਕਬਿੱਤ ਪੰਨਾ ੫੪੪**

ਪਾਠੀ ਸਿੰਘ ਦਾ ਸੁਭਾਵ ਸੰਤੋਖੀ, ਸੰਜਮੀ, ਨਿਰਲੋਭੀ ਤੇ ਨਿਰਵਿਕਾਰੀ ਹੋਣਾ ਚਾਹੀਦਾ ਹੈ। ਹਰ ਵੇਲੇ ਮਾਇਆ ਦੀ ਜਾਂ ਗੁਰਦੁਆਰੇ ਦੀ ਝਾਕ ਲਗੀ ਰਹਿਣੀ ਇਸ ਤਰ੍ਹਾਂ ਹੈ ਜਿਵੇਂ ਖੰਡ ਵਿਚ ਜ਼ਹਿਰ ਲਪੇਟੀ ਹੋਈ ਹੁੰਦੀ ਹੈ (ਵੇਖੋ ਭਾਈ ਗੁਰਦਾਸ ਵਾਰ ੩੫-੧)। ਇਸ ਬਾਰੇ ਭਾਈ ਦੇਸਾ ਸਿੰਘ ਜੀ ਦੇ ਰਹਿਤਨਾਮੇ ਵਿਚ ਬੜੀ ਸੁੰਦਰ ਸਿਖਿਆ ਦਿੱਤੀ ਹੈ:–

**ਰਹਿਤਵਾਨ ਗੁਰੁਸਿਖ ਹੈ ਜੋਈ॥**
**ਕਰ ਉਪਾਯ ਧਨ ਖਾਟੈ ਸੋਈ॥**
**ਤਾਹੀਂ ਕਰ ਘਰ ਕੋ ਨਿਰਬਹੈ॥**



Sri Satguru Jagjit Singh Ji eLibrary NamdhariElibrary@gmail.com

**ਪੂਜਾ ਭੂਲ ਨ ਕਬਹੂੰ ਗਹੈ ॥**
**ਜੋ ਕੋਈ ਸਿੰਘ ਪੁਜਾਰੀ ਅਹੈ॥**
**ਸੋ ਭੀ ਪੂਜਾ ਬਹੁਤ ਨ ਗਹੈ ॥**
**ਤਨ ਨਿਰਬਾਹ ਮਾਤ੍ਰ ਸੋ ਲੇਵੈ॥**
**ਅਧਿਕ ਹੋਯ ਤੌ ਜਹਿੰ ਤਹਿੰ ਦੇਵੈ॥**

ਅਖੰਡ ਪਾਠ ਦੇ ਸਮਾਗਮਾਂ ਜਾਂ ਘਰਾਂ ਵਿਚ ਜੋ ਗਲਾਂ ਸੁਣਨ ਤੇ ਵੇਖਣ ਵਿਚ ਆਉਂਦੀਆਂ ਹਨ, ਓਹ ਵਖਰੀ ਪੁਸਤਕ ਦਾ ਵਿਸ਼ਾ ਹੈ ਪਰ ਪਾਠ ਪ੍ਰਬੋਧ ਅਤੇ ਗ੍ਰੰਥੀਆਂ ਦੇ ਸੁਧਾਰ ਲਈ ਵੀਚਾਰਾਂ ਦੀ ਸਾਂਝ ਕਰਨੀ ਪ੍ਰਚਾਰ ਹਿਤ ਲਾਹੇਵੰਦੀ ਰਹੇਗੀ:–

੧. ਅਖੰਡ ਪਾਠ ਦੀ ਅਰੰਭਤਾ ਤੋਂ ਪ੍ਹਿਲਾ ਅਰਦਾਸਿ ਸਮੇਂ ਸਾਰੇ ਪਾਠੀ ਸਿੰਘਾਂ ਦਾ ਹਾਜ਼ਰ ਹੋਣਾ ਜ਼ਰੂਰੀ ਹੈ ਪਰ ਉਸ ਵੇਲੇ ਮਸਾਂ ਦੋ ਪਾਠੀ ਹੀ ਹਾਜ਼ਰ ਹੁੰਦੇ ਹਨ। ਗੁਰਦੁਆਰਾ ਪ੍ਰਬੰਧਕਾਂ ਨੂੰ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

੨. ਇਹ ਵੇਖਣ ਵਿਚ ਆਉਂਦਾ ਹੈ ਕਿ ਕਈ ਵਾਰੀ ਪਾਠੀ ਸਿੰਘ ਆਪਣੇ ਨਿਸ਼ਚਿਤ ਸਮੇ਼ ਨਹੀਂ ਪੁਜਦੇ ਜਿਸ ਕਰਕੇ ਪ੍ਰਬੰਧਕਾਂ ਜਾਂ ਘਰ ਵਾਲਿਆਂ ਨੂੰ ਪਰੇਸ਼ਾਨੀ ਹੁੰਦੀ ਹੈ।

੩. ਕਈ ਵਾਰੀ ਪਾਠੀ ਸਿੰਘ ਪਾਠ ਵਾਲੇ ਕਮਰੇ ਵਿਚ ਲਗੇ ਟਾਈਮ ਪੀਸ ਅਗੇ ਪਿਛੇ ਕਰਕੇ ਆਪਣੀ ਘੜੀ ਨਾਲ ਮਿਲਾਂਦੇ ਹਨ, ਜੋ ਠੀਕ ਨਹੀਂ ਹੁੰਦਾ।

੪. ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਚਨ ਹਨ:–

**ਬਿਨਾ ਸੰਤੋਖ ਨਹੀ ਕੋਊ ਰਾਜੈ ॥** [ਪੰਨਾ ੨੭੯

ਕਈ ਪਾਠੀ ਸਿੰਘ ਜੋ ਇਕ ਤੋਂ ਵੱਧ ਕਈ ਪਾਠਾਂ ਤੇ ਆਪਣੀਆਂ ਡਿਊਟੀਆਂ ਲਵਾਉਂਦੇ ਹਨ ਜਿਸ ਦੇ ਫਲ ਸਰੂਪ ਉਹ ਥਕ ਜਾਂਦੇ ਹਨ ਅਤੇ ਪਾਠ ਦੀ ਸੇਵਾ "ਸਾਵਧਾਨ ਏਕਾਗਰ ਚੀਤ" ਹੋ ਕੇ ਕਰਨੋਂ ਅਸਮਰਥ ਹੁੰਦੇ ਹਨ। ਕਿਤਨਾ ਚੰਗਾ ਹੋਵੇ ਕਿ ਉਹ ਇਕੋ ਪਾਠ ਤੇ ਭੈ ਭਾਵਨੀ ਨਾਲ ਆਪਣੀ ਸੇਵਾ ਨਿਬਾਹੁਣ।

੫. ਵੇਖਣ ਵਿਚ ਆਉਂਦਾ ਹੈ ਕਿ ਪਿੰਡਾਂ ਵਿਚ ਜਿਥੇ ਬਿਜਲੀ ਨਹੀਂ, ਉਥੇ ਪਾਠੀ ਸਿੰਘ ਆਪ ਲੈਂਪਾਂ ਸਾਫ ਕਰਨ ਤੇ ਕਾਫੀ ਸਮਾਂ ਲਗਾ ਦਿੰਦੇ ਹਨ ਅਤੇ ਕਿਸੇ ਪ੍ਰੇਮੀ ਬਚੇ ਜਾਂ ਬਚੀ ਨੂੰ ਪਾਠ ਕਰਨ ਲਈ ਬਿਠਾ ਦਿੰਦੇ ਹਨ। ਇਉਂ



Sri Satguru Jagjit Singh Ji eLibrary NamdhariElibrary@gmail.com

ਕਰਨਾ ਠੀਕ ਨਹੀਂ। ਲੈਂਪਾਂ ਸਾਫ਼ ਕਰਨਾ ਘਰ ਵਾਲਿਆਂ ਦਾ ਕੰਮ ਹੈ, ਪਾਠੀ ਸਿੰਘ ਨੂੰ ਪੂਰੇ ਸਮੇਂ ਤੇ ਪਾਠ ਕਰਨ ਲਈ ਗੁਰੂ ਦੀ ਤਾਬਿਆਂ ਵਿਚ ਚਲਾ ਜਾਣਾ ਚਾਹੀਦਾ ਹੈ।

੬. ਕਈ ਵਾਰੀ ਬਹੁਤ ਸੁਆਦਲੇ ਭੋਜਨ ਖਾਣ ਅਤੇ ਦੇਸੀ ਘਿਓ ਦੇ ਲਾਲਚ ਕਰਕੇ ਉਹਨਾਂ ਦੀ ਸਿਹਤ ਖ਼ਰਾਬ ਹੋ ਜਾਂਦੀ ਹੈ ਜੋ ਗੁਰੂ ਮਹਾਰਾਜ ਦੀ ਬੇਅਦਬੀ ਦਾ ਕਾਰਨ ਬਣਦੀ ਹੈ।

ਇਕ ਵਾਰੀ ਗੰਗਾ ਨਗਰ ਤੋਂ ਇਕ ਪ੍ਰੇਮੀ ਸਿੰਘ ਜਲੰਧਰ ਤੋਂ ਚੰਗੇ ਪਾਠੀ ਅਖੰਡ ਪਾਠ ਕਰਾਉਣ ਲਈ ਲੈਣ ਆਇਆ ਕਿਉਂਕਿ ਉਥੇ ਪਾਠੀਆਂ ਦੀ ਘਾਟ ਸੀ। ਉਸ ਨੇ ਆਪਣੇ ਵਲੋਂ ਪਾਠੀਆਂ ਦੀ ਸੇਵਾ ਲਈ ਦੇਸੀ ਘੀ ਦਾ ਪੂਰਾ ਟੀਨ ਮੰਗਾ ਲਿਆ। ਉਥੇ ਇਕ ਪਾਠੀ ਦੀ ਦੇਸ਼ੀ ਘੀ ਖਾ ਕੇ ਅਜਿਹੀ ਦਸ਼ਾ ਹੋ ਗਈ ਕਿ ਉਸ ਨੂੰ ਪਾਠ ਕਰਦਿਆਂ ਉਲਟੀ ਆ ਗਈ ਜੋ ਪਾਠੀ ਸਿੰਘਾਂ ਦੀ ਬਦਨਾਮੀ ਦਾ ਕਾਰਨ ਬਣਿਆ। ਸੋ ਸਮੂਹ ਪਾਠੀ ਸਿੰਘ ਨੂੰ ਸੁਚੇਤ ਰਹਿਣਾ ਚਾਹੀਦਾ ਹੈ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਾਵਨ ਬਚਨਾ ਤੇ ਪਹਿਰਾ ਦੇਣਾ ਚਾਹੀਦਾ ਹੈ:--

**ਅਲਪ ਅਹਾਰੁ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥**
**ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ ॥**

**[ਸ਼ਬਦ ਹਜ਼ਾਰੇ ਪਾ. ੧੦**

੭. 'ਜੇਲ ਚਿਠੀਆਂ' (ਕਿਰਤ ਭਾ.ਸ. ਰਣਧੀਰ ਸਿੰਘ ਜੀ ਨਾਰੰਗਵਾਲ ਅਨੁਸਾਰ) ਇਕ ਮਕਾਨ ਵਿਚ ਜਿਥੇ ਭੂਤ ਰਹਿੰਦਾ ਸੀ, ਉਸ ਨੂੰ ਉਥੋਂ ਕਢਣ ਹਿਤ ਅਖੰਡ ਪਾਠ ਰਖਾਇਆ ਗਿਆ। ਪਰ ਉਹ ਭੂਤ ਉਥੋਂ ਨਾ ਨਿਕਲਿਆ। ਨਾ ਨਿਕਲਣ ਦਾ ਕਾਰਨ ਇਹ ਸੀ ਕਿ ਇਕ ਪਾਠੀ ਸਿੰਘ ਜੋ ਰਾਤ ਨੂੰ ਸੁਪਨਦੋਸ਼ ਹੋ ਗਿਆ ਸੀ, ਉਸ ਨੇ ਪਾਠ ਤੇ ਡਿਊਟੀ ਦਿਤੀ। ਸੋ ਮਨ ਦੇ ਨਾਲ ਤਨ ਦੀ ਸੁੱਧੀ ਦਾ ਹੋਣਾ ਵੀ ਜ਼ਰੂਰੀ ਹੁੰਦਾ ਹੈ।

੮. ਪਾਠੀ ਨੂੰ ਅਖੰਡ ਪਾਠ ਦੀ ਸੇਵਾ ਤੇ ਬੈਠਣ ਤੋਂ ਪਹਿਲਾਂ ਕੇਸੀ-ਇਸ਼ਨਾਨ ਕਰਨਾ ਲਾਜ਼ਮੀ ਹੈ ਪਰ ਬਹੁਤੇ ਪਾਠੀ ਇਸ ਗਲ ਦੀ ਪਰਵਾਹ ਨਹੀਂ ਕਰਦੇ। ਚਾਹੀਦਾ ਇਹ ਹੈ ਕਿ ਜਿਵੇਂ ਇਕ ਗੁਰਸਿਖ ਸਤਿਗੁਰੂ ਦੀ ਹਜ਼ੂਰੀ



Sri Satguru Jagjit Singh Ji eLibrary NamdhariElibrary@gmail.com

ਵਿਚ ਸ਼ਰਧਾ ਤੇ ਅਦਬ ਨਾਲ ਬੈਠਦਾ ਹੈ, ਉਸੇ ਤਰ੍ਹਾਂ ਪਾਠੀ ਸਿੰਘਾਂ ਨੂੰ ਸਜਣਾ ਚਾਹੀਦਾ ਹੈ।

੯. ਕਿਤਨਾ ਚੰਗਾ ਹੋਵੇ ਜੇ ਹਰੇਕ ਪਾਠੀ ਸਿੰਘ ਰਬੀ-ਭੈ ਵਿਚ ਰਹਿ ਕੇ ਬੈਰਾਗ ਨਾਲ ਪਾਠ ਕਰੇ, ਪਰ ਬਹੁਤੇ ਪਾਠੀ ਇਸ ਗਲ ਦੀ ਪਰਵਾਹ ਹੀ ਨਹੀਂ ਕਰਦੇ।

੧੦. ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਭਾਵੇਂ ਜੁੜਤ ਅਖਰਾਂ ਵਾਲਾ ਭਾਵੇਂ ਪਦ ਛੇਦ ਰੂਪ ਵਿਚ ਹੋਵੇ, ਬਾਣੀ ਤੇ ਕਿੰਤੂ ਕਰਨਾ ਠੀਕ ਨਹੀਂ ਇਕਾਗਰ ਬ੍ਰਿਤੀ ਨਾਲ ਗੁਰਬਾਣੀ ਦਾ ਪਾਠ ਕਰਨ ਤੇ ਸੁਣਨ ਦੀ ਚਾਹਨਾ ਹੋਣੀ ਚਾਹੀਦੀ ਹੈ।

੧੧. ਪਾਠੀ ਸਿੰਘਾਂ ਨੂੰ ਨੀਵੀਂ ਜਾਂ ਉਚੀ ਜਾਤ ਦੇ ਚੱਕਰਾਂ ਵਿਚ ਨਹੀਂ ਪੈਣਾ ਚਾਹੀਦਾ। ਅਜਿਹੀਆਂ ਗੱਲਾਂ ਕਰਕੇ ਓਹ ਇਕ ਦੂਜੇ ਦਾ ਹਿਰਦਾ ਦੁਖਾਉਣ ਦੇ ਭਾਗੀ ਬਣਦੇ ਹਨ।

੧੨. ਪਾਠ ਕਰਨ ਸਮੇਂ ਹਰੇਕ ਸਿੰਘ ਆਪਣੇ ਗਲ ਵਿਚ ਹਜੂਰੀਆਂ ਨਹੀਂ ਪਾਂਦਾ। ਖਾਸ ਕਰਕੇ ਗਰਮੀਆਂ ਵਿਚ ਤਾਂ ਉਹ ਰਖਦਾ ਹੀ ਨਹੀਂ। ਹਜੂਰੀਆ ਰਖਣਾ ਅਤਿ ਜਰੂਰੀ ਹੈ, ਤਾਂ ਜੋ ਪਸੀਨਾ ਆਉਣ ਤੇ ਉਸ ਦੀ ਯੋਗ ਵਰਤੋਂ ਕਰ ਸਕੇ।

੧੩. ਇਹ ਵੇਖਣ ਵਿਚ ਆਉਂਦਾ ਹੈ ਕਿ ਆਮ ਤੌਰ ਤੇ ਡਿਊਟੀ ਤੇ ਪਾਠੀ ਬੈਠਣ ਉਠਣ ਮਗਰੋਂ ਅਰਦਾਸਿ ਨਹੀਂ ਕਰਦੇ। ਇਹ ਆਦਤ ਚੰਗੀ ਨਹੀਂ। ਗੁਰਸਿਖ ਨੇ ਹਰੇਕ ਕੰਮ ਦੇ ਆਰੰਭ ਵਿਚ ਅਰਦਾਸਿ ਕਰਨੀ ਹੈ ਤੇ ਮਗਰੋਂ ਭੁਲਾਂ ਚੁਕਾਂ ਦੀ ਮੁਆਫ਼ੀ ਤੇ ਸ਼ੁਕਰਾਨਾ ਕਰਨਾ ਉਚਿਤ ਹੈ।

੧੪. ਪਾਠ ਕਰਨ ਸਮੇਂ ਮੂੰਹ ਅਗੇ ਹਜੂਰੀਆ ਰਖਣਾ ਜ਼ਰੂਰੀ ਹੁੰਦਾ ਹੈ ਤਾਂ ਜੋ ਮੂੰਹ ਚੋਂ ਥੁੱਕ ਬਾਹਰ ਨਿਕਲ ਕੇ ਬੇਅਦਬੀ ਦਾ ਕਾਰਨ ਨਾ ਬਣੇ।

੧੫. ਹਾਂ, ਛੋਟੇ ਛੋਟੇ ਬੱਚੇ ਜਾਂ ਬਚੀਆਂ ਨੂੰ ਜਿਨ੍ਹਾਂ ਦਾ ਪਾਠ ਅਭਿਆਸ ਪੱਕਾ ਨਹੀਂ ਹੁੰਦਾ, ਅਖੰਡ ਪਾਠ ਦੀ ਰੋਲ ਭੁਗਤਾਉਣ ਲਈ ਬਿਠਾਉਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਗੁਰਬਾਣੀ ਦੀ ਬੇ-ਅਦਬੀ ਹੁੰਦੀ ਹੈ।

੧੬. ਅਖੰਡ ਪਾਠੇ ਕਿਸੇ ਗੁਰਦੁਆਰੇ ਵਿਚ ਹੋਵੇ ਜਾਂ ਕਿਸੇ ਘਰ ਵਿਚ ਹੋਵੇ, ਹਰ ਵੇਲੇ ਇਕ ਸੇਵਾਦਾਰ ਗੁਰੂ ਦਰਬਾਰ ਵਿਚ ਹਜ਼ਾਰ ਰਹਿਣਾ ਚਾਹੀਦਾ ਹੈ।

# ਪਾਠ ਕਰਨ ਦੀ ਵਿਧੀ ਅਥਵਾ ਸਿਖਿਆ

*(ਕਵਿਰਾਜ ਸੰਤ ਨਿਹਾਲ ਸਿੰਘ ਜੀ)*

ਅੰਨ ਕੋ ਬੰਧੇਜ ਬਾਂਧ, ਆਸਨ ਕੋ ਸਾਧ ਬੇਸ,
ਗਾਤ ਕੋ ਅਲੋਲ ਸੂਧ ਏਕ ਚਾਲ ਲੀਜਿਯੇ।
ਚੀਤ ਕੋ ਨਿਰੋਧ ਕੇ ਪ੍ਰਬੋਧ ਕੈ ਪ੍ਰਕਾਸ ਪ੍ਰੇਮ,
ਗਾਦੀ ਨ ਬਿਛਾਇ ਨਾ ਪ੍ਰਯੰਕ ਹਾਥ ਦੀਜਿਯੇ,
ਖਾਂਸੀ ਕ੍ਰੋਧ ਵਾਰਤਾ ਜੰਭਾਈ ਔ ਡਕਾਰ ਛੀਂਕ
ਹਾਂਸੀ ਸੀਂਢ ਮੰਦ ਪੌਨ ਥੂਕ ਨ ਕਰੀਜਿਯੇ,
ਸਾਤ੍ਵਕਾ ਸੁਭਾਵ ਸੌਂ, ਅਕਾਲ ਕੋ ਲਗਾਇ ਧਯਾਨ,
ਗ੍ਰੰਥ ਜੂ ਕੋ ਪਾਠ, ਪਯਾਰੇ! ਐਸੀ ਭਾਂਤ ਕੀਜਿਯੇ।

**ਪਹਿਲੀ ਸਿਖਿਆ:** ਪਾਠੀ ਸਿੰਘ ਅਹਾਰ ਤੇ ਬੰਧੇਜ ਰਖੇ ਭਾਵ ਅਲਪ ਅਹਾਰ ਕਰੇ।

**ਦੂਜੀ ਸਿਖਿਆ :** ਆਸਣ ਤੇ ਬੈਠਣ ਦਾ ਅਭਿਆਸੀ ਹੋਵੇ, ਭਾਵ ਚੌਂਕੜਾ ਮਾਰ ਕੇ, ਇਧਰ ਉਧਰ ਨਾ ਹਿਲੇ।

**ਤੀਜੀ ਸਿਖਿਆ :** ਸਰੀਰ ਨੂੰ ਸਿਧ (ਸਾਵਧਾਨ) ਰੱਖੇ, ਭਾਵ ਡੋਲੇ ਨਾ।

**ਚੌਥੀ ਸਿਖਿਆ:** ਪਾਠ ਦੀ ਚਾਲ ਇਕ-ਸਾਰ ਹੋਵੇ, ਇਹ ਨਹੀਂ ਕਦੇ ਬਹੁਤ ਉਚੀ, ਕਦੇ ਬਹੁਤ ਨੀਵੀਂ ਤੇ ਕਦੇ ਦਰਮਿਆਨੀ।

**ਪੰਜਵੀਂ ਸਿਖਿਆ:** ਚਿਤ ਬ੍ਰਿਤੀ ਦਾ ਨਿਰੋਧ ਕਰੇ, ਭਾਵ ਇੰਦ੍ਰਿਆਂ ਤੇ ਕਾਬੂ ਰਖੇ, ਬ੍ਰਿਤੀ ਨੂੰ ਖਿੰਡਣ ਤੋਂ ਰੋਕੇ।

**ਛੇਵੀਂ ਸਿਖਿਆ :** ਬੁਧੀ ਨੂੰ ਪ੍ਰੇਮ ਪ੍ਰਕਾਸ਼ ਨਾਲ ਸੁਰਜੀਤ ਰਖੇ 'ਹਿਚਹਿ ਤਾ ਪ੍ਰੇਮ ਕੈ ਚਾਬਕ ਮਾਰਉ' ਵਾਲੀ ਬਿਧੀ ਅਪਨਾਏ।

**ਸਤਵੀਂ ਸਿਖਿਆ :** ਆਪਣੇ ਹੇਠ ਗਦੀ ਨ ਵਿਛਾਏ ਕਿਉਂਕਿ ਸੁਖ ਦੀ ਸੇਜ ਤੇ ਨੀਂਦ ਆਉਣੀ ਸੁਭਾਵਿਕ ਹੁੰਦੀ ਹੈ।



Sri Satguru Jagjit Singh Ji eLibrary NamdhariElibrary@gmail.com

**ਅਠਵੀਂ ਸਿਖਿਆ** : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਵਾਲੇ ਪਲੰਘ ਤੇ ਬਾਂਹ ਦੀ ਕੂਹਣੀ ਰਖ ਕੇ ਭਾਵ ਟੇਕ ਲੈ ਕੇ ਪਾਠ ਨਾ ਕਰੇ।

**ਨੌਵੀਂ ਸਿਖਿਆ** : ਨਾ ਖੰਘੇ, ਨਾ ਗੁਸਾ ਕਰੇ, ਨਾ ਹਾਸੀਂ ਕਰੇ, ਨਾ ਨਕ ਸਣੂਕੇ, ਨਾ ਗੰਦੀ ਹਵਾ ਛਡੇ, ਅਤੇ ਨਾ ਥੁਕਣ ਦੀ ਕ੍ਰਿਆ ਕਰੇ।

**ਦਸਵੀਂ ਸਿਖਿਆ** : ਸੀਤਲ ਸਾਂਤ ਕੀ ਸੁਭਾਵ ਨਾਲ ਇਕ ਅਕਾਲ ਪੁਰਖ ਦਾ ਧਿਆਨ ਧਰੇ।

ਹੇ ਪਿਆਰੇ ਪਾਠੀ ਜੀ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਇਸ ਤਰ੍ਹਾਂ ਦੀ ਬਿਧੀ ਨਾਲ ਕਰਨਾ ਚਾਹੀਦਾ ਹੈ।

ਸੰਤ ਜੀ ਵਲੋਂ ਦਿੱਤੀ ਭੈ-ਭਾਵਨੀ ਵਾਲੀ ਸਿਖਿਆ ਸਮੂਹ ਗ੍ਰੰਥੀਆਂ, ਪਾਠੀਆਂ ਤੇ ਪ੍ਰੇਮੀਆਂ ਲਈ ਗੁਣਕਾਰੀ ਹੈ। ਸਾਡਾ ਸਭ ਦਾ ਫਰਜ਼ ਬਣਦਾ ਹੈ ਕਿ ਅਸੀਂ ਇਸ ਉਤੇ ਅਮਲ ਕਰਕੇ ਆਪਣਾ ਇਹ ਲੋਕ ਸੁਖੀ ਤੇ ਪਰਲੋਕ ਸੁਹੇਲਾ ਕਰ ਲਈਏ।





Sri Satguru Jagjit Singh Ji eLibrary NamdhariElibrary@gmail.com

# ਪਾਠ ਤੇ ਪਾਠੀ

੧. ਪਾਠ ਦੀ ਡਿਊਟੀ (ਵਾਰੀ) ਲਾਉਣ ਵਾਸਤੇ ਅੰਮ੍ਰਿਤਧਾਰੀ ਹੋਣਾ ਬਹੁਤ ਜਰੂਰੀ ਹੈ।

੨. ਡਿਊਟੀ ਤੇ ਬੈਠਣ ਸਮੇਂ ਕਪੜੇ ਸਾਫ਼ ਸੁਥਰੇ ਹੋਣੇ ਚਾਹੀਦੇ ਹਨ।

੩. ਰਾਤ ਦੇ ਬਾਰਾਂ ਵਜੇ ਤੋਂ ਬਾਅਦ ਇਸ਼ਨਾਨ ਕਰਨਾ ਜਰੂਰੀ ਹੈ।

੪. ਪਾਠ ਕਰਦੇ ਸਮੇਂ ਬੀਬੀਆਂ ਦਾ ਸਿਰ ਚੰਗੀ ਤਰ੍ਹਾਂ ਢੱਕਿਆ ਹੋਣਾ ਚਾਹੀਦਾ ਹੈ। ਕੇਸ ਬਿਲਕੁਲ ਨੰਗੇ ਨਹੀਂ ਹੋਣੇ ਚਾਹੀਦੇ।

੫. ਸ਼ਬਦ ਦੇ ਆਰੰਭ ਤੋਂ ਹੀ ਪਾਠ ਲੈਣਾ ਚਾਹੀਦਾ ਹੈ ਅਤੇ ਆਰੰਭ ਤੋਂ ਦੇਣਾ ਚਾਹੀਦਾ ਹੈ।

੬. ਪਾਠ ਬੋਲ ਕੇ ਕਰਨਾ ਜ਼ਰੂਰੀ ਹੈ।

੭. ਸਿਰ ਮਾਰ ਕੇ ਪਾਠ ਨਹੀਂ ਕਰਨਾ ਚਾਹੀਦਾ, ਘੱਟੋ ਘੱਟ ਆਪਣੇ ਆਪ ਤਾਂ ਸੁਣੇ ਇਹ ਪਰਵਾਨ ਕਰਨ ਤੇ ਉਸ ਨੂੰ ਵਾਰੀ ਦਿੱਤੀ ਜਾਵੇ।

੮. ਪਾਠ ਕਰਦੇ ਸਮੇਂ ਪੈਰਾਂ ਨੂੰ ਜਾਂ ਨੱਕ (ਨਾਸਾਂ) ਅਖਾਂ ਨੂੰ ਬਿਲਕੁਲ ਹੱਥ ਨਹੀਂ ਲਾਉਣਾ ਚਾਹੀਦਾ ਕਿਉਂਕਿ ਉਨ੍ਹਾਂ ਹੱਥਾਂ ਨਾਲ ਮਹਾਰਾਜ ਦੇ ਅੰਗ ਪਰਤਣੇ ਹੁੰਦੇ ਹਨ।

੯. ਬਜ਼ਾਰੋਂ ਘਰ ਆਣ ਤੇ ਸੌਣ ਮਗਰੋਂ ਪੰਜ ਇਸ਼ਨਾਨਾ ਕਰਨਾ ਜਰੂਰੀ ਹੈ।

੧੦. ਪਾਠ ਕਰਦੇ ਸਮੇਂ ਇਧਰ ਉਧਰ ਝਾਕਨਾ ਨਹੀਂ ਚਾਹੀਦਾ। ਪੰਗਤੀ ਭੁਲਣ ਦਾ ਡਰ ਹੁੰਦਾ ਹੈ।

੧੧. ਮਹਾਰਾਜ ਦਾ ਅੰਗ ਬੜੇ ਸਹਜ ਨਾਲ ਪਰਤਣਾ ਚਾਹੀਦਾ ਹੈ।

੧੨. ਵਾਰੀ ਦੇਣ ਤੋਂ ਬਾਅਦ ਮਹਾਰਾਜ ਕੋਲੋਂ ਭੁਲਾਂ ਚੁਕਾਂ ਦੀ ਮੁਆਫ਼ੀ ਜਰੂਰ ਮੰਗਣੀ ਚਾਹੀਦੀ ਹੈ।

੧੩. ਪਾਠ ਕਰਦੇ ਸਮੇਂ ਬਾਣੀ ਨਾਲ ਚਿਤ ਲਾਉਣਾ ਚਾਹੀਦਾ ਹੈ।

**ਜਰੂਰੀ ਨੋਟ-** ਇਨ੍ਹਾਂ ਨਿਯਮਾਂ ਦੀ ਉਲੰਘਣਾ ਕਰਨ ਵਾਲੇ ਨੂੰ ਪਾਠ ਦੀ ਵਾਰੀ ਬਿਲਕੁਲ ਨਾ ਦਿਤੀ ਜਾਵੇ।



Sri Satguru Jagjit Singh Ji eLibrary NamdhariElibrary@gmail.com

# ਪਾਠੀ ਸਿੰਘ ਦੀ ਪਛਾਣ ਤੇ ਪੜਚੋਲ

੧. ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਇਸ਼ਟ ਗੁਰੂ ਮੰਨਦਾ ਹੋਵੇ। ਮੌਕਾ ਪ੍ਰਸਤ, ਅਨ-ਧਰਮੀ ਨੂੰ ਪਾਠ ਦੀ ਸੇਵਾ ਤੇ ਨਹੀਂ ਲਾਉਣਾ ਚਾਹੀਦਾ।

੨. ਪਾਠੀ ਅੰਮ੍ਰਿਤਧਾਰੀ, ਗੁਰਬਾਣੀ ਦਾ ਨਿਤਨੇਮੀ ਅਤੇ ਪਾਠ ਦਾ ਅਭਿਆਸੀ ਹੋਵੇ। ਕੇਵਲ ਬਾਹਰਲਾ ਰੂਪ ਵੇਖ ਕੇ ਪਾਠ ਦੀ ਸੇਵਾ ਨਹੀਂ ਦੇਣੀ ਚਾਹੀਦੀ।

੩. ਸਿਦਕੀ, ਦ੍ਰਿੜ ਵਿਸ਼ਵਾਸ਼ੀ, ਤੇ ਸਤਿਸੰਗ ਵਿਚ ਜਾਣ ਵਾਲਾ ਨੇਮ ਹਰੇਕ ਪਾਠੀ ਤੇ ਲਾਗੂ ਹੋਵੇ।

੪. ਸ਼ਰਾਬ, ਅਫੀਮ ਜਾਂ ਹੋਰ ਕੋਈ ਨਸ਼ਾ ਤੇ ਪਰ-ਇਸਤ੍ਰੀ ਗਾਮੀ ਨਾ ਹੋਵੇ ਭਾਵ ਪਤਿਤ ਪਾਠੀ ਨੂੰ ਪਾਠ-ਸੇਵਾ ਤੇ ਨਹੀਂ ਲਾਉਣਾ ਚਾਹੀਦਾ।

੫. ਪਾਠੀ ਸਿੰਘ ਆਲਸੀ, ਉਬਾਸੀਆਂ ਤੇ ਨਿੱਛਾਂ ਮਾਰਨ ਵਾਲਾ ਜਾਂ ਨਿੰਦ੍ਰਾਲੂ ਨਾ ਹੋਵੇ।

੬. "ਮਾਨ ਮੋਹ, ਮੇਰ-ਤੇਰ ਬਿਬਰਜਿਤ ਏਹੁ ਮਾਰਗੁ ਖੰਡੇਧਾਰ (ਪੰਨਾ ੫੩੪) ਦਾ ਧਾਰਨੀ ਹੋਵੇ।

੭. ਮਾਇਆ ਦਾ ਲੋਭੀ ਨਾ ਹੋਵੇ।

੮. ਹਰੇਕ ਨਾਲ ਮਿੱਠਾ ਬੋਲਣ ਵਾਲਾ ਹੋਵੇ।

੯. ਪਾਠ ਸ਼ੁੱਧ ਤੇ ਇਕਾਗਰ ਚਿਤ ਹੋਕੇ ਕਰੇ।

੧੦. ਦੂਜੇ ਪਾਠੀ ਤੋਂ ਪਾਠ ਲੈਣ ਵੇਲੇ ਸਾਵਧਧਾਨ ਹੋਵੇ। ਪਾਠ ਤੇ ਡਿਊਟੀ ਦੇ ਰਹੇ ਸਿੰਘ ਦਾ ਫਰ਼ਜ ਹੈ ਕਿ ਉਹ ਪਾਠ ਤੇ ਅੰਗੁਲ ਰਖੇ, ਜਦੋਂ ਪਾਠ ਵਾਲਾ ਪੂਰੀ ਪੰਗਤੀ ਪੜ੍ਹ/ਫੜ ਲਵੇ, ਤਾਂ ਉਠੇ।

੧੧. ਅੱਖਾਂ ਖੋਲ੍ਹ ਕੇ ਪਾਠ ਕਰੇ। ਬਗਲੇ ਵਾਂਗ ਕਦੇ ਅਖਾਂ ਬੰਦ, ਕਦੇ ਖੋਲ੍ਹ ਲੈਣ ਵਾਲੀ ਆਦਤ ਮਾੜੀ ਹੈ।



Sri Satguru Jagjit Singh Ji eLibrary NamdhariElibrary@gmail.com

੧੨. ਗੁਰੂ ਡੰਮ ਕਰਨ ਵਾਲਿਆਂ ਤੋਂ ਬਚ ਕੇ ਰਹੇ।

੧੩. ਛੂਤ ਛਾਤ ਵਾਲੀ ਵਾਦੀ ਤੋਂ ਉਪਰ ਉਠਿਆ ਹੋਵੇ।

੧੪. ਅਖੰਡ ਪਾਠ ਦੀ ਸੇਵਾ ਕਰਨ ਵਿਚ ਨਿਜ ਨਾਰੀ ਦੇ ਸੰਗ ਤੋਂ ਵੀ ਬਚਿਆ ਰਹੇ।

੧੫. ਤੇਜ ਚਾਲ ਵਾਲਾ ਪਾਠ ਜਿਸ ਦੀ ਕਿਸੇ ਨੂੰ ਸਮਝ ਹੀ ਨਾ ਆਵੇ, ਕਰੀ ਜਾਣਾ ਯੋਗ ਨਹੀਂ। ਜੇ ਪਾਠ ਦੀ ਸਮਾਪਤੀ ਦੋ ਘੰਟੇ ਪਿਛੋਂ ਵੀ ਹੋ ਜਾਵੇ ਤਾਂ ਕਿਸੇ ਭਰਮ ਵਿਚ ਪੈਣ ਦੀ ਲੋੜ ਨਹੀਂ। ਇਹ ਜਰੂਰੀ ਨਹੀਂ ਕਿ ਜਿਤਨੇ ਵਜੇ ਪਾਠ ਰਖਿਆ ਹੈ, ਉਤਨੇ ਵਜੇ ਹੀ ਭੋਗ ਪਾਇਆ ਜਾਵੇ।

੧੬. ਪਾਠ ਕਰਨ ਵਾਲੇ ਦੇ ਹਿਰਦੇ ਵਿਚ ਇਹ ਭਾਵਨਾ ਸਮਾਈ ਹੋਵੇ ਕਿ ਉਹ ਗੁਰੂ ਪਾਤਿਸ਼ਾਹ ਜੀ ਨੂੰ ਪਾਠ ਸੁਣਾ ਰਿਹਾ ਹੈ ਤੇ ਗੁਰੂ ਸਾਹਿਬ ਆਪ ਸੁਣ ਰਹੇ ਹਨ। ਇਸ ਤਰ੍ਹਾਂ ਉਹ ਗੁਰੂ ਹਜ਼ੂਰੀ ਦਾ ਰੱਸ ਤੇ ਅਨੰਦ ਮਾਣ ਸਕਦਾ ਹੈ।

੧੭. ਜਿਵੇਂ ਜਿਥੇ ਪਾਣੀ ਦਾ ਸਰੋਵਰ ਹੋਵੇ, ਹਰ ਤਰ੍ਹਾਂ ਦੇ ਜਾਨਵਰ, ਪੰਛੀ, ਮਨੁੱਖ ਉਥੋਂ ਜਾ ਪਾਣੀ ਪੀਂਦੇ ਹਨ। ਇਸੇ ਤਰ੍ਹਾਂ ਜਿਥੇ ਗੁਰਬਾਣੀ ਦਾ ਅੰਮ੍ਰਿਤ ਪਰਵਾਹ ਚਲ ਰਿਹਾ ਹੋਵੇ, ਉਥੇ ਖਤ੍ਰੀ ਬ੍ਰਾਹਮਣ ਸੂਦ ਵੈਸ ਚਾਰੇ ਵਰਨ ਗੁਰੂ ਦੀ ਪਾਵਨ ਬਾਣੀ ਸੁਣਨ ਦੇ ਅਧਿਕਾਰੀ ਹੁੰਦੇ ਹਨ। ਇਸ ਲਈ ਕਿਸੇ ਨਾਲ ਨਫ਼ਰਤ ਨਹੀਂ ਕਰਨੀ ਚਾਹੀਦੀ।

੧੮. ਪੁਰਾਤਨ ਸਮੇਂ ਵਿਚ ਅਖੰਡ ਪਾਠ ਦੀ ਡਿਊਟੀ ਉਹ ਪਾਠੀ ਸਿੰਘ ਦਿੰਦੇ ਸਨ ਜਿਹੜੇ ਭਗਤ ਬਾਣੀ, ਸਹਸਕ੍ਰਿਤੀ ਸ਼ਲੋਕ ਤੇ ਸਵਈਆਂ ਦਾ ਪਾਠ ਸੰਥਿਆ ਸਹਿਤ ਸਿਖਦੇ ਸਨ ਪਰ ਵਰਤਮਾਨ ਸਮੇਂ ਵਿਚ ਇਹ ਵੱਡੀ ਘਾਟ ਪੈ ਗਈ ਹੈ। ਗੁਰਦੁਆਰਿਆਂ ਦੇ ਪਰਧਾਨ ਵਡੇ ਵਡੇ ਸੰਗਮਰਮਰੀ ਹਾਲ ਤਾਂ ਬਣਾ ਦਿੰਦੇ ਹਨ ਪਰ 'ਗੁਰਬਾਣੀ-ਪਾਠ ਸਿਖਿਆ' ਲਈ ਕੇਂਦਰ ਖੋਲਣ ਲਈ ਉਦਮਸ਼ੀਲ ਨਹੀਂ ਹੁੰਦੇ।





Sri Satguru Jagjit Singh Ji eLibrary NamdhariElibrary@gmail.com

# ਖੰਡਨ ਪਾਠ

ਅਖੰਡ ਪਾਠ ਦੀ ਇਹ ਮਰਯਾਦਾ ਹੈ ਕਿ ਇਸ ਦੀ ਸੇਵਾ ਵਿਚ ਲਗਾ ਹੋਇਆ ਪਾਠੀ ਪਾਠ ਕਰਦਿਆਂ ਕਿਸੇ ਨਾਲ ਗੱਲ ਨਹੀਂ ਕਰ ਸਕਦਾ। ਕਈ ਵਾਰੀ ਪਾਠੀ ਦਾ ਟਾਈਮ ਪੂਰਾ ਹੋ ਗਿਆ ਹੋਵੇ ਅਤੇ ਦੂਜਾ ਪਾਠੀ ਨਾ ਪਹੁੰਚਿਆ ਤਾਂ ਕੋਈ ਘੰਟੀ ਜਾਂ ਛੈਣੇ ਖੜਕਾ ਦਿੰਦਾ ਹੈ, ਜੇ ਇਹ ਨਾ ਹੋਣ ਤਾਂ ਧਰਤੀ ਤੇ ਹੱਥ ਮਾਰਦਾ ਹੈ, ਹੱਥ ਜਾਂ ਅੱਖਾਂ ਨਾਲ ਸੈਨਤ ਵੀ ਕਰਦਾ ਹੈ। ਅਸਲ ਵਿਚ ਅਖੰਡ ਪਾਠ ਤੋਂ ਭਾਵ ਹੈ ਅਖੰਡ ਬ੍ਰਿਤੀ ਨਾਲ ਕੀਤਾ ਪਾਠ, ਪਰ ਇਸ ਮਹਤਵਪੂਰਨ ਪੁਆਇੰਟ ਵਲ ਕੋਈ ਧਿਆਨ ਨਹੀਂ ਦਿੰਦਾ। ਜੇ ਪਾਠੀ ਆਪਣੇ ਮੂੰਹੋਂ ਕੋਈ ਗਲ ਕਰ ਦੇਵੇ ਤਾਂ ਸੰਗਤਾਂ ਵਿਚ ਰੋਲਾ ਪੈ ਜਾਂਦਾ ਹੈ ਕਿ ਪਾਠ ਖੰਡਨ ਹੋ ਗਿਆ ਹੈ।

ਲਾਹੌਰ ਤੇ ਜੈਤੋ ਮੋਰਚੇ ਵੇਲੇ ਅਖੰਡ ਪਾਠ ਖੰਡਨ ਹੋਏ ਸਨ, ਪਰ ਓਦੋਂ ਸਿੱਖ ਸੰਗਤਾਂ ਪ੍ਰਾਸਚਿਤ ਵਜੋਂ ਦੁਬਾਰਾ ਪਾਠ ਕਰਦੀਆਂ ਰਹੀਆਂ। ਹੁਣ ੧੯੮੪ ਦੇ ਬਲੀਊ ਸਟਾਰ ਸਮੇਂ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਤੇ ਹੋਰ ਕਈ ਗੁਰਦੁਆਰਿਆਂ ਵਿਚ ਪਾਠ ਖੰਡਨ ਹੋਏ, ਪਰ ਸਭ ਕੁਝ ਸਰਕਾਰੀ ਜ਼ੁਲਮ ਅਧੀਨ ਹੋਇਆ।

ਜੇ ਅਖੰਡ ਤੋਂ ਭਾਵ ਕੇਵਲ ਪਾਠ ਵਿਚ ਨਾ ਬੋਲਣ ਦਾ ਹੈ ਤਾਂ ਅਖੰਡ ਕੀਰਤਨ ਵਿਚ ਜੋ ਬੋਲ ਕੇ ਵਿਆਖਿਆ ਕੀਤੀ ਜਾਂਦੀ ਹੈ ਕਿ ਉਹ ਕੀਰਤਨ ਖੰਡਤ ਨਹੀਂ ਹੋ ਜਾਂਦਾ? ਪਰ ਜੋ ਪਿਰਤਾਂ ਪੈ ਗਈਆਂ ਹਨ, ਉਨ੍ਹਾਂ ਬਾਰੇ ਕੀ ਆਖਿਆ ਤੇ ਕੀ ਨਾ ਆਖਿਆ ਜਾਏ ਕਿਉਂਕਿ ਵਰਤਮਾਨ ਸਮਾਜ ਦੇ ਨਗਾਰਾ-ਖ਼ਾਨੇ ਵਿਚ ਤੂਤੀ ਦੀ ਅਵਾਜ਼ ਸੁਣਾਈ ਹੀ ਨਹੀਂ ਦਿੰਦੀ।

ਗ੍ਰੰਥੀ ਸਿੰਘਾਂ ਦੀ ਪਦਵੀ ਮਹਾਨ ਹੈ ਪਰ ਇਸ ਪਦਵੀ ਦਾ ਸਤਿਕਾਰ ਵਿਅਕਤੀਗਤਿ ਕਿਰਦਾਰ ਉਤੇ ਨਿਰਭਰ ਕਰਦਾ ਹੈ। ਜਿਨ੍ਹਾਂ ਦੇ ਹਿਰਦੇ ਵਿਚ ਗੁਰੂ ਦਾ ਭੈ ਤੇ ਭਾਵਨੀ ਹੈ, ਓਹ ਗੁਰਮੁਖਾਂ ਵਾਲੀ ਘਾਲ ਘਾਲਦੇ ਰਹਿੰਦੇ ਹਨ



Sri Satguru Jagjit Singh Ji eLibrary NamdhariElibrary@gmail.com

ਪਰ ਕਈ ਗ੍ਰੰਥੀਆਂ ਦੇ ਮਨ ਵਿਚ ਮਾਇਆ ਦਾ ਇਤਨਾ ਰੋਲ-ਘਚੋਲਾ ਹੁੰਦਾ ਹੈ ਕਿ ਓਹਨਾਂ ਦੀ ''ਸਬਦੁ ਨ ਸੁਣਈ ਬਹੁ ਰੋਲ ਘਚੋਲਾ'' ਵਾਲੀ ਬ੍ਰਿਤੀ ਬਣੀ ਹੋਈ ਹੁੰਦੀ ਹੈ। ਕਈ ਅਜਿਹੇ ਗ੍ਰੰਥੀ ਵੀ ਵੇਖਣ ਵਿਚ ਆਉਂਦੇ ਹਨ ਜੋ ਪਾਠਾਂ ਦੀਆਂ ਲੜੀਆਂ ਸਮੇਂ ਸੌਦਾਬਾਜ਼ੀ ਕਰਨੋਂ ਵੀ ਪਿਛੇ ਨਹੀਂ ਹੱਟਦੇ।

੧) ਕਈ ਗ੍ਰੰਥੀ ਐਸੇ ਹਨ ਕਿ ਓਹ ਰਹੇ ਖਹੇ ਪਾਠੀ ਨੂੰ ਇਸ ਸ਼ਰਤ ਤੇ ਪਾਠ ਵਿਚ ਸ਼ਾਮਲ ਕਰਦੇ ਹਨ ਕਿ ਉਹ ਗ੍ਰੰਥੀ ਦੀ ਥਾਂ ਇਕ ਵਾਧੂ ਰੋਲ ਲਾਵੇ।

੨) ਕਈ ਗ੍ਰੰਥੀ ਠੇਕੇਦਾਰਾਂ ਵਾਂਗ ਪਾਠ ਦੀ ਚੰਗੀ ਭੇਟਾ ਚੁਕਾ ਲੈਂਦੇ ਹਨ ਪਰ ਅਗੋਂ ਪਾਠੀਆਂ ਨੂੰ ਥੋੜੀ ਭੇਟਾ ਦਿੰਦੇ ਹਨ।

੩) ਕਈ ਗ੍ਰੰਥੀ ਤੇ ਪਾਠੀ ਦੋ ਤਿੰਨ ਪਾਠਾਂ ਵਿਚ ਆਪਣੀ ਰੌਲ ਲਵਾ ਲੈਂਦੇ ਹਨ। ਓਹ ਇਹ ਨਹੀਂ ਸੋਚਦੇ ਕਿ ਤਿੰਨ ਪਾਠ ਤੇ ਰੌਲ ਦੇ ਕੇ ਥਕਾਵਟ ਹੋ ਜਾਵੇਗੀ। ਓਹ ਭਾਵੇਂ ਪਾਠ ਦੀ ਸੇਵਾ ਸਮੇਂ ਊਂਘਦੇ ਰਹਿੰਦੇ ਹਨ, ਉਬਾਸੀਆਂ ਮਾਰਦੇ ਰਹਿੰਦੇ ਹਨ, ਪਰ ਓਹ ਅਜਿਹੀ ਆਦਤ ਤੋਂ ਛੁਟਕਾਰਾ ਨਹੀਂ ਪਾ ਸਕਦੇ।

੪) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਪਦ ਛੇਦ ਹੋਣ ਕਾਰਨ ਛੋਟੇ ਛੋਟੇ ਬੱਚਿਆਂ ਜਾਂ ਬੀਬੀਆਂ ਨੂੰ ਅਖੰਡਪਾਠ ਦੀ ਸੇਵਾ ਤੇ ਲਾਉਣਾ ਠੀਕ ਨਹੀਂ ਕਿਉਂਕਿ ਉਨ੍ਹਾਂਦਾ ਪਾਠ ਬਾਰੇ ਕੋਈ ਅਭਿਆਸ ਨਹੀਂ ਹੁੰਦਾ।

੫) ਕਈ ਪਾਠੀ ਆਪਣੇ ਆਪ ਨੂੰ ਬਹੁਤ ਉਚਾ ਤੇ ਸੁਚਾ ਸਮਝਦੇ ਹਨ। ਓਹ ਪਾਠ ਰਖਾਉਣ ਵਾਲੇ ਪ੍ਰੇਮੀਆਂ ਨੂੰ ਆਖਦੇ ਹਨ, ਜੇ ਤੁਸੀਂ ਪਾਠ ਪੂਰਨ ਮਰਯਾਦਾ ਅਨੁਸਾਰ ਵਧੀਆ ਪਾਠੀਆਂ ਤੋਂ ਕਰਾਉਣਾ ਚਾਹੁੰਦੇ ਹੋ ਤਾਂ ਭੇਟਾ ਵੀ ਚੰਗੀ ਦੇਣੀ ਪਵੇਗੀ, ਉਹ ਗੁਰਦੁਆਰਿਆਂ ਵਿਚ ਆਮ ਪ੍ਰਚਲਤ ਪਾਠ ਵਾਂਗ ਬੱਧੀ ਹੋਈ ਭੇਟਾ ਨਹੀਂ ਕਬੂਲਦੇ। ਇਹੋ ਜਿਹੀਆਂ ਗੱਲਾਂ ਸੁਣ ਕੇ ਗੁਰੂ ਘਰ ਦੇ ਪ੍ਰੀਤਵਾਨ ਸਿਖਾਂ ਦੀ ਸ਼ਰਧਾ ਤੇ ਵੱਡੀ ਸੱਟ ਵਜਦੀ ਹੈ। ਸੰਗਤਾਂ ਵਿਚ ਜਾਗ੍ਰਤੀ ਲਿਆਉਣ ਦੀ ਲੋੜ ਹੈ।



Sri Satguru Jagjit Singh Ji eLibrary NamdhariElibrary@gmail.com

੬) ਕਈ ਪਾਠੀਆਂ ਨੂੰ ਭਾਵੇਂ ਗੁਰਬਾਣੀ ਦਾ ਸ਼ੁੱਧ ਪਾਠ ਕਰਨਾ ਨਾ ਆਉਂਦਾ ਹੋਵੇ ਪਰ ਚਿੱਟਾ ਲੰਮਾ ਕੁੜਤਾ ਤੇ ਚਿਟੀ ਗੋਲ ਪੱਗ ਬੰਨ੍ਹ ਕੇ ਲੋਕਾਂ ਉਤੇ ਆਪਣਾ ਵਾਧੂ ਪ੍ਰਭਾਵ ਪਾਉਣ ਦਾ ਯਤਨ ਕਰਦੇ ਹਨ। ਕਈ ਨੀਲੇ ਬਸਤਰ, ਕਈ ਭਗਵੇ ਕਪੜੇ ਪਾ ਕੇ ਭਾਵ ਬਾਣੇ ਰਾਹੀਂ ਅਖਾਉਤੀ ਸੰਤ ਬਣਨ ਦਾ ਜਤਨ ਕਰਦੇ ਹਨ। ਗੁਰਮਤਿ ਮਾਰਗ ਵਿਚ ਅਜਿਹੀ ਰੁਚੀ ਠੀਕ ਨਹੀਂ:—

**ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ॥**

ਗੁਰਸਿਖਾਂ ਨੂੰ ਚਾਹੀਦਾ ਹੈ ਕਿ ਓਹ ਪਹਿਰਾਵਾ ਵੇਖ ਕੇ ਨਾ ਭੁਲਣ। ਗੁਣਾਂ ਦੀ ਪਰਖ ਕਰਕੇ ਚੰਗੇ ਪਾਠੀ ਇਸ ਸੇਵਾ ਤੇ ਲਾਉਣ। ਗੁਰਵਾਕ ਹਨ:—

**ਸੁਣਿ ਮੰਧੇ ਹਰਣਾਖੀਏ ਗੂੜਾ ਵੈਣ ਅਪਾਰ ॥**
**ਪਹਿਲਾ ਵਸਤੁ ਪਛਾਣਿ ਕੈ ਤਾਂ ਕੀਚੈ ਵਾਪਾਰੁ॥**

ਸਾਧਾਰਨ ਲੋਕ ਪਹਿਰਾਵੇ ਦੀ ਪੂਜਾ ਕਰਦੇ ਹਨ। ਉਨਾਂ ਨੂੰ ਗੁਰੂ ਉਤੇ ਪਰਤੀਤ ਨਹੀਂ ਹੁੰਦੀ। ਗੁਰੂ ਨਾਨਕ ਦੇਵ ਜੀ ਤੋਂ ਕਾਜ਼ੀਆਂ ਨੇ ਪੁਛਿਆ ਸੀ 'ਹਿੰਦੂ ਵਡਾ ਕਿ ਮੁਸਲਮਾਨੋਈ' ਤਾਂ ਗੁਰੂ ਬਾਬਾ ਜੀ ਨੇ ਜੋ ਸੁੰਦਰ ਉਤਰ ਦਿੱਤਾ ਸੀ, ਉਸ ਦੀ ਅਜ ਵੀ ਓਹੀ ਸਥਿਤੀ ਹੈ:—

**ਬਾਬਾ ਆਖੇ ਹਾਜੀਆ,**
**ਸੁਭ ਅਮਲਾ ਬਾਝਹੁ ਦੋਵੇ ਰੋਈ ॥** [ਭਾ. ਗੁਰਦਾਸ ਵਾਰ

੭) ਕਈ ਥਾਵਾਂ ਤੇ ਬੀਬੀਆਂ ਨੂੰ ਅਖੰਡਪਾਠਾਂ ਦੀ ਸੇਵਾ ਤੇ ਲਾਇਆ ਜਾਂਦਾ ਹੈ, ਇਹ ਗਲ ਮਾੜੀ ਨਹੀਂ ਪਰ ਲਿਹਾਜ ਕਰਕੇ ਕਿਸੇ ਨੂੰ ਪਾਠ ਦੀ ਰੌਲ ਦੇਣੀ ਠੀਕ ਨਹੀਂ। ਇਕ ਕਥਾ ਵਾਚਕ ਨੇ ਲੇਖਕ ਨੂੰ ਦਸਿਆ ਕਿ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਸਹਾਰਨਪੁਰ ਵਿਚ ਇਕ ਵਾਰੀ ਗਰੀਬ ਘਰਾਣੇ ਦੀ ਇਕ ਗਰਭਵਤੀ ਇਸਤ੍ਰੀ ਨੂੰ ਪਾਠ ਦੀ ਸੇਵਾ ਤੇ ਲਾ ਦਿੱਤਾ ਗਿਆ। ਓਹ ਸੇਵਾ ਕਰਦਿਆਂ ਢਿੱਲੀ ਹੋ ਗਈ, ਦੂਜੇ ਪਾਠੀ



Sri Satguru Jagjit Singh Ji eLibrary NamdhariElibrary@gmail.com

ਦੇ ਪਹੁੰਚਣ ਤੱਕ ਉਸ ਦਾ ਪਿਸ਼ਾਬ ਨਿਕਲ ਗਿਆ। ਅਜਿਹੀਆਂ ਘਟਨਾਵਾਂ ਹੋਰ ਕਈ ਥਾਵਾਂ ਤੇ ਵਾਪਰਦੀਆਂ ਹਨ। ਪਰ ਪ੍ਰਬੰਧਕ ਗ੍ਰੰਥੀ ਫਿਰ ਵੀ ਪਰਵਾਹ ਨਹੀਂ ਕਰਦੇ, ਆਪਣੀ ਮਨਮਰਜ਼ੀ ਨਾਲ ਪਾਠਾਂ ਦੀਆਂ ਰੌਲਾਂ ਲਾਉਂਦੇ ਹਨ।

੮) ਥੋੜਾ ਚਿਰ ਹੋਇਆ ਨਵੀਨ ਸ੍ਰੀ ਗੁਰੂ ਸਿੰਘ ਸਭਾ, ਪਟਿਆਲੇ ਵਿਖੇ ਸੁਖਮਨੀ ਸੋਸਾਇਟੀ ਵਲੋਂ ਸਾਲਾਨਾ ਸਮਾਗਮ ਦੀ ਆਰੰਭਤਾ ਵੇਲੇ ਸ੍ਰੀ ਅਖੰਡਪਾਠ ਰਖਵਾਇਆ ਗਿਆ। ਸਵੇਰ ਵੇਲੇ ਗ੍ਰੰਥੀ ਸਿੰਘ ਦੀ ਰੌਲ ਸੀ। ਇਕ ਬੀਬੀ ਮੱਥਾ ਟੇਕਣ ਆਈ। ਭਾਈ ਸਾਹਿਬ ਨੇ ਉਸ ਨੂੰ ਇਸ਼ਾਰਾ ਕੀਤਾ, ਓਹ ਪਾਠ ਤੇ ਬੈਠ ਗਈ। ਭਾਈ ਸਾਹਿਬ ਆਪਣੇ ਕਮਰੇ ਜਾ ਕੇ ਸੌਂ ਗਏ, ਡਿਊਟੀ ਤੇ ਵਾਪਸ ਨਾ ਆਏ। ਓਹ ਬੀਬੀ ਮਹਾਰਾਜ ਤੇ ਸਰੂਪ ਤੇ ਰੁਮਾਲਾ ਪਾ ਕੇ ਚਲੀ ਗਈ। ਗ੍ਰੰਥੀ ਨੇ ਅਨੁਮਾਨ ਲਾਕੇ ਜਿਥੇ ਪਾਠ ਛੱਡਿਆ ਸੀ, ਉਥੋਂ ਸ਼ੁਰੂ ਕਰ ਦਿੱਤਾ। ਉਸ ਦਾ ਇਹ ਹਸ਼ਰ ਹੋਇਆ, ਸੰਗਤਾਂ ਵਿਚ ਰੌਲਾ ਪੈ ਗਿਆ। ਪੰਜ ਸਿੰਘਾਂ ਨੇ ਫੈਸਲਾ ਕੀਤਾ ਕਿ ਗ੍ਰੰਥੀ ਸਿੰਘ ਨੂੰ ਸੇਵਾ ਤੋਂ ਹਟਾਇਆ ਜਾਏ। ਊਹ ਪ੍ਰਾਸ਼ਚਿਤ ਹਿਤ ਇਕ ਪਾਠ ਰਖਾਏ।

ਸਿੰਘ ਸਾਹਿਬ ਕੇਵਲ ਸਿੰਘ ਜਥੇਦਾਰ ਤਖਤ ਸ੍ਰੀ ਦਮਦਮਾ ਸਾਹਿਬ ਫੈਸਲਾ ਕਰਨ ਸਮੇਂ ਪੰਜਾਂ ਸਿੰਘਾਂ ਵਿਚ ਸ਼ਾਮਲ ਸਨ।

੯) ਸੰਤਾਂ ਦੇ ਡੇਰਿਆਂ ਵਿਚ ਬਹੁਤ ਮਨਮਤਿ ਚਲਦੀ ਹੈ। ਪਾਠੀ ਆਪਸ ਵਿਚ ਝਗੜਦੇ ਹੀ ਰਹਿੰਦੇ ਹਨ। ਪਾਠੀਆਂ ਨੂੰ ਇਹ ਆਖਣਾ ਕਿ ਘੰਟੇ ਵਿਚ ਕਿਤਨੇ ਪੰਨੇ ਕਰਨੇ ਹਨ। ਜੇ ਇਤਨੇ ਅੰਗ ਨ ਕਰੇਗਾ ਤਾਂ ਤੈਨੂੰ ਅਗੇ ਤੋਂ ਪਾਠ ਦੀ ਸੇਵਾ ਤੇ ਨਹੀਂ ਲਾਇਆ ਜਾਵੇਗਾ। ਇਸ ਤਰ੍ਹਾਂ ਸੰਗਤਾਂ ਨੂੰ ਭਾਵੇਂ ਪਾਠ ਦੀ ਸਮਝ ਆਵੇ ਜਾਂ ਨਾ ਆਵੇ ਓਹ ਹਵਾ ਵਾਂਗੂੰ ਪਾਠ ਜਾਰੀ ਰਖਦੇ ਹਨ।





Sri Satguru Jagjit Singh Ji eLibrary NamdhariElibrary@gmail.com

# ਅੰਤਕਾ

ਤ੍ਰਿਸ਼ਨਾਲੂ ਮਨੁਖ ਜਦੋਂ ਕੰਮ ਕਰਦਾ ਕਰਦਾ ਥੱਕ ਜਾਂਦਾ ਹੈ ਸੰਕਲਪ ਪੂਰੇ ਨਹੀਂ ਹੁੰਦੇ, ਮਾਯੂਸੀ ਅਤੇ ਨਾ-ਉਮੈਦੀ ਦੀਆਂ ਘਟਾਂਵਾਂ ਇਸ ਦੇ ਦਿਲ ਤੇ ਛਾ ਜਾਂਦੀਆਂ ਹਨ ਤੇ ਮਨੁਖੀ ਦਿਲ ਢਹਿੰਦੀਆਂ ਕਲਾਂ ਵਿਚ ਚਲਾ ਜਾਂਦਾ ਹੈ। ਐਸੇ ਸਮੇਂ ਵਾਪਰੀ ਚਿੰਤਾ ਦਾ ਇਲਾਜ ਭੁਲੜ ਲੋਕਾਂ ਇਹ ਸੋਚਿਆ ਕਿ ਸ਼ਰਾਬ ਪੀ ਕੇ ਮਸਤ ਹੋ ਜਾਓ। ਉਹਨਾਂ ਦਾ ਖਿਆਲ ਹੈ ਕਿ ਸਾਰੀਆਂ ਵਿਉਂਤਾਂ ਬੁਧੀ ਰੂਪਮਾਨ ਕਰਦੀ ਹੈ। ਜਦੋਂ ਸ਼ਰਾਬ ਦੇ ਨਸ਼ੇ ਨਾਲ ਦਿਮਾਗ਼ ਗੁੱਟ ਹੋ ਜਾਵੇ ਤਦ ਨਾ ਡੂੰਘੀਆਂ ਸੋਚਾਂ ਫੁਰਨਗੀਆਂ ਨਾ ਮਨ ਨਫ਼ੇ ਨੁਕਸਾਨ ਦਾ ਵੀਚਾਰ ਕਰੇਗਾ। ਨਾ ਕਿਸੇ ਕਾਰਜ ਦੀ ਅਸਫਲਤਾ ਤੇ ਕੋਈ ਚਿੰਤਾਂ ਜਾਂ ਚਿਤ ਨੂੰ ਕਲੇਸ਼ ਹੋਵੇਗਾ।

ਜੇ ਸੋਚਿਆ ਜਾਵੇ ਤਾਂ ਇਹ ਇਲਾਜ ਬੀਮਾਰੀ ਨਾਲੋਂ ਵੀ ਅਧਿਕ ਦੁਖਦਾਈ ਹੈ।

ਸ਼ਰਾਬੀ ਮਨੁਖ ਬੁਧੀ ਹੀਣ ਹੋਣ ਕਰਕੇ ਮਨੁਖਾ ਪਦਵੀ ਤੋਂ ਹੇਠ ਗਿਰ ਜਾਂਦਾ ਹੈ । ਇਕ ਗਲ ਲਿਖੇ ਬਿਨਾ ਨਹੀਂ ਰਿਹਾ ਜਾ ਸਕਦਾ ਕਿ ਸਹੀ ਅਰਥਾਂ ਵਿਚ ਸਮਾਜ ਨੂੰ ਨਰੋਈ ਸੇਧ ਦੇਣ ਵਿਚ ਜੋ ਪਰਚਾਰ ਗੁਰਦੁਆਰਾ ਸਟੇਜਾਂ ਤੇ ਹੋ ਸਕਦਾ ਹੈ, ਓਹ ਘਰਾਂ ਵਿਚ ਨਹੀਂ ਹੋ ਸਕਦਾ। ਗੁਰਦੁਆਰੇ ਸਿਖ ਕੌਮ ਦੀ ਆਨ-ਸ਼ਾਨ ਹਨ। ਆਮ ਤੌਰ ਤੇ ਗ਼ਮੀ ਖੁਸ਼ੀ ਦੇ ਸਮਾਗਮ ਵਿਚ ਸੰਗਤਾਂ ਗੁਰਦੁਆਰਿਆਂ ਵਿਚ ਹੀ ਇਕੱਤਰ ਹੁੰਦੀਆਂ ਹਨ। ਇਸ ਲਈ ਸਭ ਤੋਂ ਵੱਡੀ ਜ਼ੁੰਮੇਵਾਰੀ ਗੁਰਦੁਆਰਿਆਂ ਦੇ ਪ੍ਰਬੰਧਕਾਂ ਦੀ ਹੈ ਕਿ ਉਹ ਮਨਮਤਿ ਨੂੰ ਠੱਲ ਪਾਉਣ। ਓਹ ਮਾਇਆ ਦੀ ਖ਼ਾਤਰ ਗੁਰਮਤਿ ਨੇਮਾਂ ਨੂੰ ਤਿਲਾਂਜਲੀ ਨਾ ਦੇਣ, ਸਗੋਂ ਦ੍ਰਿੜ ਹੋ ਕੇ ਗੁਰਮਤਿ ਅਸੂਲਾਂ ਨੂੰ ਆਪ ਅਪਨਾਉਣ ਅਤੇ ਸੰਗਤਾਂ ਨੂੰ ਇਨ੍ਹਾਂ ਦੀ ਪਾਲਨਾ ਕਰਨ ਲਈ ਕੇਵਲ ਪ੍ਰੇਰਨਾ ਹੀ ਨਾ ਦੇਣ, ਸਗੋਂ ਪਹਿਰੇਦਾਰ ਬਣ ਕੇ ਰਾਖੀ ਕਰਨ।



Sri Satguru Jagjit Singh Ji eLibrary NamdhariElibrary@gmail.com

ਗੁਰਮਤਿ ਨਿਰਣੈ ਭਵਨ ਵਿਚ ਇਕ ਚੰਗੇ ਗੁਰਮਤਿ ਪ੍ਰਚਾਰਕ ਆਏ, ਉਨ੍ਹਾਂ ਨਾਲ ਪਾਠ, ਪਾਠੀਆਂ ਅਤੇ ਪਾਠ ਕਰਾਉਣ ਵਾਲਿਆਂ ਬਾਰੇ ਕੁਝ ਚਰਚਾ ਛਿੜ ਪਈ। ਦੁਖ ਵਾਲੀ ਗੱਲ ਇਹ ਸਾਹਮਣੇ ਆਈ ਕਿ ਕਈ ਘਰਾਂ ਵਿਚ ਪਾਠ ਦੇ ਭੋਗ ਮਗਰੋਂ ਹੀ ਨਹੀਂ, ਪਾਠ ਸਮਾਗਮ ਦੇ ਵਿਚਕਾਰ ਵੀ ਸ਼ਰਾਬ ਦਾ ਦੌਰ ਚਲਦਾ ਰਹਿੰਦਾ ਹੈ। ਭਾਵੇਂ ਸ਼ਰਾਬ ਨੇ ਕਈਆਂ ਦੇ ਜੀਵਨ ਬਰਬਾਦ ਕਰ ਦਿੱਤੇ ਹਨ, ਕਈ ਘਰ ਉਜਾੜ ਦਿੱਤੇ ਹਨ, ਭਾਵੇਂ ਪੁਤਰ ਜੰਮੇ ਜਾਂ ਧੀ ਜੰਮੇ, ਵਿਆਹ ਹੋਵੇ ਜਾਂ ਮਰਨਾ ਹੋਵੇ, ਸ਼ਰਾਬ ਨਾਲ ਪ੍ਰਾਹੁਣਾਚਾਰੀ ਕਰਨ ਵਿਚ ਬੜਾ ਫ਼ਖਰ ਸਮਝਿਆ ਜਾਂਦਾ ਹੈ। ਇਸ ਦਾ ਪ੍ਰਭਾਵ ਪਾਠੀਆਂ ਤੇ ਵੀ ਪੈਂਦਾ ਹੈ ਜੋ ਘਰ ਚੋਰੀ ਛਪੀ ਪੀਂਦੇ ਹਨ ਉਨ੍ਹਾਂ ਨੂੰ ਅਜਿਹੇ ਮੌਕਿਆਂ ਤੇ ਖੁਲ੍ਹੀ ਛੁਟੀ ਮਿਲ ਜਾਂਦੀ ਹੈ। ਕੀ ਸ਼ਰਾਬ ਪੀਕੇ ਪਾਠ ਤੇ ਬੈਠਣਾ ਜਾਂ ਇਸ ਦਾ ਸੇਵਨ ਕਰਨਾ ਸਿਖੀ ਨਾਮ ਨੂੰ ਕਲੰਕਤ ਕਰਨਾ ਨਹੀਂ? ਕੀ ਇਹ ਆਦਤ ਬੁਰਿਆਈਆਂ ਦਾ ਮੂਲ ਨਹੀਂ? ਕੀ ਸ਼ਰਾਬੀ ਪਾਠੀ ਲਾ ਕੇ ਪਾਠ ਕਰਾਉਣਾ ਆਪਣੇ ਸਿਰ ਉਤੇ ਹੋਰ ਪਾਪਾਂ ਦੀ ਪੰਡ ਚੁਕਣ ਵਾਲੀ ਗੱਲ ਨਹੀਂ? ਗੁਰਬਾਣੀ ਵਿਚ ਸ਼ਰਾਬ ਨਾ ਪੀਣ ਬਾਰੇ ਕਿਤਨੀ ਕਰੜੀ ਹਦਾਇਤ ਕੀਤੀ ਗਈ ਹੈ, ਪਰ ਬਦਬਖ਼ਤ ਲੋਕ ਅਜਿਹੇ ਬੋਲ ਸੁਣਨ ਵੱਲੋਂ ਬੋਲੇ (ਡੋਰੇ) ਹੋ ਜਾਂਦੇ ਹਨ। ਗੁਰਵਾਕ ਹਨ:

**੧ ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥**

**੨. ਜਿਤੁ ਪੀਤੈ ਮਤਿ ਦੂਰਿ ਹੋਇ, ਬਰਲੁ ਪਵੈ ਵਿਚਿ ਆਇ॥**
**ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ॥**
**ਜਿਤੁ ਪੀਤੈ ਖਸਮ ਵਿਸਰੈ, ਦਰਗਹ ਮਿਲੈ ਸਜਾਇ ॥**
**ਝੂਠਾ ਮਦੁ ਮੂਲਿ ਨ ਪੀਚਈ, ਜੇ ਕਾ ਪਾਰਿ ਵਸਾਇ ॥**

[ਪੰਨਾ ੫੫੪

ਕਈ ਪਾਠੀ ਹਫ਼ੀਮ ਦੀ ਵਰਤੋਂ ਵੀ ਕਰਦੇ ਹਨ ਕਿਉਂਕਿ ਹਫੀਮ ਖੁਸ਼ਕ ਹੁੰਦੀ ਹੈ, ਅਮਲੀਆਂ ਨੂੰ ਨੀਂਦ ਨਹੀਂ ਆਉਂਦੀ। ਇਕ ਮਿੱਤਰ ਨੇ ਗੱਲ ਸੁਣਾਈ ਕਿ ਉਨ੍ਹਾਂ ਦੇ ਪਿੰਡ ਵਿਚ ਇਕ ਅਖੰਡ ਪਾਠ ਹੋਇਆ। ਪਾਠੀ ਇਸ਼ਨਾਨ ਕਰਕੇ



Sri Satguru Jagjit Singh Ji eLibrary NamdhariElibrary@gmail.com

ਪਾਠ ਤੇ ਬੈਠਦੇ ਸਨ ਅਤੇ ਘਰ ਵਾਲੇ ਗਰਮ ਜਲ ਦੀ ਸੇਵਾ ਕਰਦੇ ਸਨ। ਜਦੋਂ ਬਾਲਟੀਆਂ ਸਾਫ਼ ਕਰਨ ਲਈ ਬੀਬੀ ਗੁਸਲਖ਼ਾਨੇ ਵਿਚ ਗਈ ਤਾਂ ਬਾਟੀ ਵਿਚ ਕੁਝ ਪਾਣੀ ਪਿਆ ਸੀ, ਉਸ ਵਿਚੋਂ ਵੀ ਸ਼ਰਾਬ ਦੀ ਬਦਬੂ ਆਉਂਦੀ ਸੀ। ਉਹ ਬੜੀ ਹੈਰਾਨ ਹੋਈ। ਉਸਨੇ ਮਨ ਬਣਾ ਲਿਆ ਕਿ ਅਗੇ ਤੋਂ ਅਖੰਡ ਪਾਠ ਕਰਾਉਣਾ ਹੀ ਨਹੀਂ, ਆਪ ਹੀ ਸਹਿਜ ਪਾਠ ਕਰਨਾ ਠੀਕ ਹੈ।

ਅਜਿਹਾ ਸਮਾਂ ਆ ਗਿਆ ਹੈ ਕਿ ਕਿਸੇ ਨੂੰ ਕੋਈ ਸ਼ਰਮ ਹਯਾ ਨਹੀਂ। ਪਿੰਡਾਂ ਵਾਲੇ ਆਖਦੇ ਹਨ ਕਿ ਪਾਠ ਵਾਲੇ ਦਿਨਾਂ ਵਿਚ ਤਾਂ ਪੁਲਿਸ ਵੀ ਘਰ ਵਿਚ ਨਹੀਂ ਵੜਦੀ, ਉਨ੍ਹਾਂ ਨੂੰ ਸ਼ਰਾਬ ਪੀਣ ਦੀ ਖੁਲੀ ਛੁਟੀ ਮਿਲ ਜਾਂਦੀ ਹੈ। ਹੁਜਤੀ ਲੋਕ ਤਾਂ ਆਖਦੇ ਹਨ ਕਿ ਸ਼ਰਾਬ ਬਣੀ ਕਾਹਦੇ ਲਈ ਹੈ? ਇਹ ਚੌਦਾਂ ਰਤਨਾ ਵਿਚ ਗਿਣੀ ਜਾਂਦੀ ਹੈ, ਦੇਵਤੇ ਵੀ ਸੁਰਾ (ਸ਼ਰਾਬ) ਪੀਂਦੇ ਸਨ ਜਿਸ ਕਰਕੇ ਉਹ 'ਸੁਰ' ਆਖੇ ਜਾਂਦੇ ਸਨ। ਕਈ ਮਨਚਲੇ ਇਹ ਵੀ ਆਖਦੇ ਹਨ ਕਿ ਚਾਰ ਬਜਰ ਕੁਰਹਿਤਾਂ ਵਿਚ ਸ਼ਰਾਬ ਦਾ ਸੇਵਨ ਨਾ ਕਰਨ ਲਈ ਕੋਈ ਸੰਕੇਤ ਨਹੀਂ।

ਅਖੰਡ ਪਾਠਾਂ ਦੀ ਅਜਿਹੀ ਲਹਿਰ ਕੋਈ ਕਲਿਆਣਕਾਰੀ ਨਹੀਂ ਜਾਪਦੀ, ਸਗੋਂ ਇਸ ਨਾਲ ਕਈ ਜਥੇਬੰਦੀਆਂ ਵਿਚ ਧੜ੍ਹੇਬੰਦੀਆਂ ਦੇ ਪੁਆੜਿਆਂ ਵਿਚ ਵਾਧਾ ਹੋ ਰਿਹਾ ਹੈ।

ਗੁਰਮਤਿ ਦੀ ਗੱਲ ਕੋਈ ਨਹੀਂ ਸੁਣਦਾ। ਬ੍ਰਾਹਮਣਵਾਦੀ ਪ੍ਰਭਾਵ ਅਜੇ ਤੱਕ ਕਾਇਮ ਹੈ। ਸਭ ਦੇਖਾ ਦੇਖੀ, ਅਖੰਡ ਪਾਠ ਕਰਾਉਂਦੇ ਹਨ। ਪਾਠ ਸਮੇਂ ਕੋਰਾ ਘੜਾ ਲਿਆ ਕੇ ਜਲ ਨਾਲ ਭਰ ਕੇ ਰਖਦੇ ਹਨ, ਜਿਸ ਨੂੰ ਅੰਮ੍ਰਿਤ ਦਾ ਨਾਂ ਦਿੰਦੇ ਹਨ। ਘੜੇ ਨੂੰ ਮੌਲੀ ਭਾਵ ਅਟੇ ਦਾ ਧਾਗਾ ਲਪੇਟਦੇ ਹਨ। ਲਾਲ ਕਪੜੇ ਵਿਚ ਨਾਰੀਅਲ ਰਖਿਆ ਜਾਂਦਾ ਹੈ, ਦੇਸੀ ਘੀ ਦੀ ਜੋਤ ਜਗਾਈ ਜਾਂਦੀ ਹੈ। ਸਤ ਨਾਜਾ (ਸਤ ਪ੍ਰਕਾਰ ਦਾ ਅਨਾਜ) ਥਾਲ ਵਿਚ ਰਖਿਆ ਜਾਂਦਾ ਹੈ। ਧੂਪ ਧੁਖਾਈ ਜਾਂਦੀ ਹੈ। ਕਈ ਘਰਾਂ ਵਿਚ ਥਾਲੀ ਵਿਚ ਦੀਵੇ ਬਾਲ ਕੇ ਆਰਤੀ ਕੀਤੀ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਜਿਸ ਆਰਤੀ ਦਾ ਖੰਡਨ ਕੀਤਾ, ਪੰਡਤਾਂ ਨੂੰ ਰਬੀ-



Sri Satguru Jagjit Singh Ji eLibrary NamdhariElibrary@gmail.com

ਆਰਤੀ ਦੇ ਦਰਸ਼ਨ ਕਰਵਾਏ ਸਨ, ਅਸੀਂ ਸਭ ਕੁਝ ਉਸ ਤੋਂ ਉਲਟ ਕਰ ਰਹੇ ਹਾਂ। ਫੂਲਾਂ ਦੀ ਵਰਖਾ, ''ਸੰਖਨ ਕੀ ਧੁਨ ਘੰਟਨ ਕੀ ਕਰਿ ਫੂਲਨ ਕੀ ਬਰਖਾ, ਬਰਖਾਵੈ'' ਪੂਰੇ ਚਾਉ ਨਾਲ ਪੜ੍ਹ ਕੇ ਆਰਤੀ ਕਰਦੇ ਹਨ।

ਇਹ ਨੌਜਵਾਨ ਪਰਚਾਰਕ ਪੀੜੀ ਦਾ ਕੰਮ ਹੈ ਕਿ ਓਹ 'ਗੁਰਬਾਣੀ ਇਸ ਜਗਿ ਮਹਿ ਚਾਨਣੁ' ਨੂੰ ਘਰ ਘਰ ਪਹੁੰਚਾਉਣ। ਮਨਮਤਿ ਦਾ ਪਰਚਾਰ ਹੋਣ ਕਰਕੇ ਮਨਮਤਿ ਨਾਲ ਬੁਝੇ ਹੋਏ ਦੀਵੇ ਗੁਰਮਤਿ ਗਿਆਨ ਨਾਲ ਰੁਸ਼ਨਾਉਣ ਦੀ ਸੇਵਾ ਕਰਨ। ਜਦੋਂ ਲੋਕਾਂ ਵਿਚ ਆਤਮਿਕ ਜਾਗ੍ਰਤੀ ਆ ਗਈ, ਓਹ ਬਿਨਾ ਕਿਸੀ ਪ੍ਰੇਰਨਾ ਦੇ ਕਰਮ ਕਾਂਡਾਂ, ਵਿਖਾਵੇ ਦੇ ਪਾਠਾਂ ਤੋਂ ਛੁਟਕਾਰਾ ਪਾ ਲੈਣਗੇ। ਇਸ ਵਿਸ਼ੇ ਤੇ ਬਹੁਤ ਕੁਝ ਲਿਖਣ ਨੂੰ ਹੈ ਪਰ ਇਸ ਮਜ਼ਮੂਨ ਨੂੰ ਇਥੇ ਹੀ ਸਮਾਪਤ ਕਰਦਾ ਹਾਂ।

ਅੰਤ ਵਿਚ ਸਮੂਹ ਪਾਠੀਆਂ ਦੇ ਚਰਨਾਂ ਵਿਚ ਸਨਿਮਰ ਬੇਨਤੀ ਹੈ ਕਿ 'ਕਰਹਿ ਭਗਤਿ ਆਤਮ ਕੈ ਚਾਇ' ਵਾਲੀ ਸੁਰਤਿ ਨਾਲ ਪਾਠ ਕਰਨਾ ਹੀ ਫਲਦਾਇਕ ਹੁੰਦਾ ਹੈ। ਇਸ ਲਈ ਇਹ ਹੰਸ ਬ੍ਰਿਤੀ ਅਪਨਾਉਣੀ ਚਾਹੀਦੀ ਹੈ।

ਸਾਰੀ ਵੀਚਾਰ ਦਾ ਤਾਤਪਰਜ ਇਹ ਹੈ ਕਿ ਸਹਿਜ ਤੇ ਵੀਚਾਰ ਸਹਿਤ ਗੁਰਬਾਣੀ ਦੇ ਪਾਠ ਵਿਚ ਇਤਨੀ ਸ਼ਕਤੀ ਹੈ ਕਿ ਜਿਸ ਉਦੇਸ਼ ਲਈ ਪਾਠ ਕੀਤਾ ਜਾਂਦਾ ਹੈ, ਉਸ ਦਾ ਮਿਲਾਪ ਹੋ ਜਾਂਦਾ ਹੈ:–

**ਪ੍ਰਿਉ ਅਪਨਾ ਗੁਰਿ ਬਸਿ ਕਰਿ ਦੀਨਾ,**
**ਭੋਗਉ ਭੋਗ ਨਿਸੰਗਾ।।**
**ਨਿਰਭਉ ਭਏ ਨਾਨਕ ਭਉ ਮਿਟਿਆ,**
**ਹਰਿ ਪਾਇਓ ਪਾਠੰਗਾ ।। ੨ ।।** [ਪੰਨਾ ੧੨੧੦






Sri Satguru Jagjit Singh Ji eLibrary NamdhariElibrary@gmail.com